ਅਸਲੀ ਤੇ ਪੂਰਾ ਕਿੱਸਾ

# ਦਰੋਪਤੀ ਦੀ ਪੁਕਾਰ

ਬਾਵਾ ਸਿੰਘ ਦੁਖੀਆ



ਆਜ਼ਾਦ ਬੁਕ ਡੀਪੂ, ਹਾਲ ਬਾਜ਼ਾਰ, ਅੰਮ੍ਰਿਤਸਰ

Price 85 P.

# ਦਰੋਪਤੀ ਦੇ ਚੀਰ

ਲੇਖਕ:–

ਬਾਵਾ ਸਿੰਘ 'ਦੁਖੀਆ' (ਪਿੰਡ ਜੋਗੀ ਚੀਮਾ)

[ ਪ੍ਰਮਾਤਮਾਂ ਅਗੇ ਬੇਨਤੀ ]

## ਦੋਹਿਰਾ–

ਈਸ਼ਵਰ ਅਗੇ ਬੇਨਤੀ ਕਰਾਂ ਦੋਵੇਂ ਹਥ ਜੋੜ। ਸਰਬ ਕਲਾ ਸਮਰੱਥ ਦੀ ਰਹਿੰਦੀ ਹਰਦਮ ਲੋੜ। ਘਟ ਘਟ ਵਾਸੀ ਹੈ ਅਬਿਨਾਸੀ ਕਹਿਣੇ ਦੀ ਬਾਤ। ਆਤਸ਼, ਆਬ ਹਵਾ ਉਹ ਦੇਵੇ, ਖਾਵਣ ਦੀ ਵੀ ਦਾਤ। ਹਰੀ ਗੋਪਾਲ ਸ਼ਮ੍ਹਾਂ ਆਸਾਂ ਦੀ ਹਮ ਉਸਦੇ ਪਰਵਾਨੇ। ਸਚਾ ਹੀ ਕਾਲ ਪੁਰਖ ਹੈ, ਝੂਠੇ ਸਭ ਯਰਾਨੇ। ਸਾਰੀ ਪਰਜਾ ਉਸਦੇ ਬੂਟੇ ਉਹ ਸਭ ਦਾ ਹੈ ਮਾਲੀ। ਪਾਣੀ ਪਾਵੇ ਹਰ ਹਰ ਬੂਟੇ ਕੋਈ ਨਾ ਰੱਖਦਾ ਖਾਲੀ ਪੀਰ ਪੈਗੰਬਰ ਔਲੀਏ ਸਾਰੇ, ਉਸ ਨੇ ਪੈਦਾ ਕੀਤੇ। ਰੰਗ ਬ-ਰੰਗ ਹੈਵਾਨ ਬਣਾਏ ਸ਼ੇਰ ਬਘੇਲੇ ਚੀਤੇ। 'ਦੁਖੀਏ' ਕਲਮ ਫੜੀ ਹੱਥ ਦਾਤਾ ਤੇਰਾ ਹੀ ਲੈ ਸਹਾਰਾ। ਸ਼ਕਤੀ ਦਿਓ ਲਿਖਣ ਦੀ ਮੈਨੂੰ ਮੇਰੇ ਪ੍ਰਾਣ ਅਧਾਰਾ।

(ਕੌਰਾਂ ਅਤੇ ਪਾਂਡਵਾਂ ਦਾ ਜੰਗ)

## ਤਰਜ਼–ਕੋਰੜਾ ਛੰਦ

ਫੌਜ ਦੁਰਜੋਧਨੇ ਦੀ ਅਠਾਰਾਂ ਖੂਹਣੀਆਂ। ਨੱਚਦਾ ਕਰਨ ਗੱਲਾਂ ਕਰੇ ਦੂਣੀਆਂ। ਵਡੇ ਵਡੇ ਯੋਧੇ ਗੁਰਜਾਂ ਉਠਾਂਵਦੇ। ਹੜ ਵਾਂਗ ਪਾਂਡਵਾਂ ਦੇ ਵੱਲ ਆਂਵਦੇ। ਲੈਕੇ ਰਥ ਕਰਨ ਚੜ੍ਹਾਈ ਕਰਦਾ। ਪਾਂਡਵਾਂ ਦੇ ਕੋਲੋਂ ਨਾ ਰਤਾ ਉਹ ਡਰਦਾ। ਕੌਰਵਾਂ ਦਾ ਰਾਜਾ ਸ਼ੇਰ ਵਾਂਗ ਗੱਜਦਾ। ਜਾਪਦਾ ਜਿਉਂ ਕਾਲ ਅਗੇ ਅਗੇ ਭਜਦਾ। ਪਾਂਡਵਾਂ ਦਾ ਪੂਰਾ ਖੋਜ ਵੀ ਮਿਟਾ

ਦਈਏ। ਕੰਗ ਜਿਹੜੀ ਰਹਿੰਦੀ ਨਿੱਤ ਦੀ ਮੁਕਾ ਦਈਏ । ਇਹਨਾਂ ਪੰਜਾਂ ਸਾਨੂੰ ਬੜਾ ਹੀ ਸਤਾਇਆ ਏ। ਦੁਰਯੋਧਨ ਨੇ ਆਖਕੇ ਸੁਣਾਇਆ ਏ। ਕੌਰਵਾਂ ਦੇ ਯੋਧੇ ਖੰਡੇ ਲਿਸ਼ਕਾਂਵਦੇ। ਜ਼ਿਮੀਂ ਅਸਮਾਨ ਪਏ ਸੀ ਕੰਬਾਂਵਦੇ, ਇਧਰ ਵੀ ਪਾਂਡੋ ਨਾ ਜਰਾ ਵੀ ਘਟ ਓਏ। ਕਰਦੇ ਤਿਆਰੀ ਉਹ ਵੀ ਫਟਾ ਫੱਟ ਓਏ। ਅਰਜਨ ਯੋਧਾ ਰੱਥ ਲੈਕੇ ਜਾਂਵਦਾ। ਅੱਖਾਂ ਲਾਲ ਕਰ ਚਿਹਰਾ ਚਮਕਾਂਵਦਾ । ਇਕ ਵਾਰੀ ਮਾਤਾ ਸ਼ੇਰ ਪੁੱਤ ਜੰਮਣਾ ਹੜ੍ਹ ਦਰਿਆ ਦਾ ਬੂਝਿਆਂ ਕੀ ਥੰਮਣਾ। ਭੀਮ ਸੀ ਖਲੋਤਾ ਅੱਖਾਂ ਕਰੇ ਗਹਿਰੀਆਂ। ਹੱਥ ਵਿਚ ਗਦਾ ਫੜ ਕਢੇ ਨਹਿਰੀਆਂ। ਕਰੋ ਹੀ ਕੁਸ਼ੇਤਰ ਚ, ਜੰਗ ਹੋਇਆ ਜੀ। ਪਾਂਡਵਾਂ ਦੇ ਵਲ ਕ੍ਰਿਸ਼ਨ ਖਲੋਇਆ ਜੀ। ਆਮੋ ਸਾਹਮਣੇ ਦੋਵਾਂ ਦਲਾਂ ਮਰੇ ਲਾ ਦਿਤੇ। ਭੀਮ ਸੈਨ ਸੂਰਮੇ ਨੇ ਡਕੇ ਪਾ ਦਿਤੇ। ਕਰਨ ਚਲਾਉਂਦਾ ਰੱਥ ਵਿਚੋਂ ਬਾਨ ਜੀ। ਅਰਜਨ ਦੀ ਜਾਨ ਉਤੇ ਬਣੇ ਆਣ ਜੀ। ਅਰਜਨ ਮਾਰੇ ਜਦੋਂ ਤੀਰ ਕਸਕੇ। ਕੌਰਵਾਂ ਦੀ ਫੌਜ ਪਿਛੇ ਲੈ ਜਾਏ ਧੱਸਕੇ। ਕਰਨ ਦਾ ਬਾਣ ਧਰਤੀ ਹਲੂਾਂਵਦਾ। ਕ੍ਰਿਸ਼ਨ ਖਲੋਤਾ ਬੜਾ ਘਬਰਾਂਵਦਾ। ਅਰਜਨ ਯੋਧਾ ਘਟ ਨਾ ਗੁਜ਼ਾਰਦਾ। ਦੇਂਵਦਾ ਜਵਾਬ ਝੱਟ ਉਹਦੇ ਵਾਰ ਦਾ। ਕਰਣ ਦਾ ਬਾਨ ਜਦੋਂ ਆਵੇ ਘੂਕਦਾ। ਵਿਚ ਜਿਉਂ ਪਟਾਰੀ ਪਿਆ ਨਾਗ ਸ਼ੂਕਦਾ। ਕਰਦਾ ਮਦਦ ਕ੍ਰਿਸ਼ਨ ਮੁਰਾਰੀ ਜੀ। ਰੱਥ ਰਖੀ ਤਰਲੋਕੀ ਸਾਰੀ ਜੀ। ਕਰਣ ਦਾ ਬਾਨ ਜਦੋਂ ਆਨ ਵਜਦਾ। ਦਿਲ ਕੰਬ ਜਾਂਦਾ ਰਾਜਾ ਮੋਰ ਧੁਜ ਦਾ। ਅਰਜਨ ਦਾ ਰੱਥ ਨਾ ਜ਼ਰਾ ਵੀ ਹਲਦਾ। ਕਰਨ ਵਿਚਾਰਾ ਬੈਠਾ ਹੱਥ ਮਲਦਾ। ਭੀਮ ਸੈਨ ਮਾਰਦਾ ਗਦਾ ਜਾਂ ਸੂਰਮਾ। ਕੌਰਵਾਂ ਦੀ ਫੌਜ ਦਾ ਬਣਾਵੇ ਚੂਰਮਾ। ਦੁਰਯੋਧਨ ਸੂਰਾ ਹੋ ਗਿਆ ਲਾਚਾਰ ਜੀ। ਕਰਨ ਗਿਆ ਜਾਂ ਰਣ ਵਿਚੋਂ ਹਾਰ ਜੀ। ਫੇਰ ਦੁਰਯੋਧਨ ਕਰਦਾ ਦਲੀਲ ਜੀ। ਪੰਜੇ ਪਾਂਡੋ ਸੱਪ ਕਿਵੇਂ ਲਈਏ ਕੀਲ ਜੀ। ਸਾਡਾ ਹੁਣ ਜੀਉਣ ਹੋ ਗਿਆ ਮੁਹਾਲ ਉਏ। ਪਾਂਡਵਾਂ ਨੇ ਕੀਤਾ ਸਾਡਾ ਮੰਦਾ ਹਾਲ ਉਏ। ਕੋਲੋਂ ਹੀ ਸ਼ਕੁੰਨੀ ਬੋਲਕੇ ਸੁਣਾਂਵਦਾ। ਮੈਂ ਇਕ ਨਵੀਂ ਚਾਲ ਹੀ ਦੁੜਾਂਵਦਾ। ਜੂਆ ਮੈਂ

ਖਿਡਾਵਾਂ ਪੁਤਰ ਧਰਮ ਨੂੰ। ਦਿਲ ਵਿਚੋਂ ਕੱਢ ਛੱਡੀਂ ਤੂੰ ਭਰਮ ਨੂੰ। ਪਾਸੇ ਵਾਲੀ ਬਾਜ਼ੀ ਐਸੀ ਮੈਂ ਲੁਗਾਵਾਂਗਾ। ਰਾਜ ਭਾਗ ਸਾਰਾ ਜਿੱਤ ਕੇ ਵਿਖਾਵਾਂਗਾ। ਰਹਿਣ ਨਾਹੀਂ ਦੇਣਾ ਉਹਨਾਂ ਦਾ ਨਿਸ਼ਾਨ ਮੈਂ। ਕਰਕੇ ਵਿਖਾਵਾਂ ਸਭ ਨੂੰ ਹੈਰਾਨ ਮੈਂ। (ਦੁਖੀਆ) ਇਹ ਚਾਲ ਸਭ ਨੂੰ ਪਸੰਦ ਜੀ। ਵੇਖ ਲਓ ਚਲਾਉਂਦਾ ਜਾਂ ਸ਼ਕੁਨੀ ਫੰਦ ਜੀ।

ਦੁਰਯੋਧਨ ਦੇ ਮਾਮੇ ਸ਼ਕੁੰਨੀ ਨੇ ਯੁਧਿਸ਼ਟਰ ਨਾਲ ਕੌਰਵਾਂ ਵਲੋਂ ਜੂਆ ਖੇਡਣਾ।

ਬੈਂਤ–ਓਧਰ ਪਾਂਡਵਾਂ ਸ਼ੇਰਾਂ ਨੂੰ ਪਤਾ ਨਹੀਂ, ਇਧਰ ਧੋਖੇ ਦੀ ਖੇਡ ਰਚਾਉਣ ਲਗੇ। ਜਿਨ੍ਹਾਂ ਪ ਡਵਾਂ ਦਾ ਕ੍ਰਿਸ਼ਨ ਪੱਖ ਕਰਦਾ, ਉਹਨਾਂ ਤਾਈਂ ਮੁਸੀਬਤਾਂ ਪਾਉਣ ਲੱਗੇ। ਧਰਮ ਪੁਤ ਨੂੰ ਜੂਏ ਦਾ ਸ਼ੌਕ ਹੈਸੀ, ਝੱਟ ਉਸ ਨੂੰ ਪਾਸ ਬੁਲਾਉਣ ਲਗੇ। ਜਿੰਨ੍ਹਾਂ ਮਾਰ ਦੁਰਯੋਧਨ ਨੂੰ ਗਰਕ ਕੀਤਾ. ਸੋ ਉਹ ਦੌਲਤਾਂ ਮਾਲਾ ਲੁਟਾਉਣ ਲੱਗੇ। ਦੋਵਾਂ ਧਿਰਾਂ ਨੇ ਜਦੋਂ ਸੀ ਲਾਈ ਬਾਜ਼ੀ, ਇਕ ਦੂਸਰੇ ਤਾਈਂ ਹਰਾਉਣ ਬਦਲੇ। ਬੈਠਾ ਲਾਗੇ ਸ਼ਕੁੰਨੀ ਦੁਰਯੋਧਨ ਦੇ, ਖੇਡ ਜੂਏ ਦੀ ਆਪ ਖੇਡਾਉਣ ਬਦਲੇ। ਦਾਓ ਪਏ ਦੁਰਯੋਧਨ ਦਾ ਹਰ ਵਾਰੀ, ਹਾਰ ਪਾਂਡਵਾਂ ਤਾਈਂ ਵਿਖਾਉਣ ਬਦਲੇ। ਐਸੇ ਵੇਖੋ ਸ਼ਕੁੰਨੀ ਨੇ ਦਾਓ ਖੇਡੇ, ਪਾਂਡੋ ਜੰਗਲਾਂ ਵਿਚ ਰਲਾਉਣ ਬਦਲੇ। ਗਈ ਪੇਸ਼ ਯੁਧਿਸ਼ਟਰ ਦੀ ਮੂਲ ਨਾਹੀਂ ਦਿਨ ਆਏ ਮਾੜੇ ਚੰਦ ਚਾੜ੍ਹ ਗਿਆ। ਰਾਜ ਭਾਗ ਸਾਰਾ ਨਾਲੇ ਚਾਰ ਭਾਈ, ਨਾਲ ਆਪਣੀ ਮੱਤ ਵੀ ਮਾਰ ਗਿਆ। ਆਖ਼ਰ ਕਾਰ ਦਰੋਪਤੀ ਹਾਰ ਦਿੱਤੀ, ਕੀ ਦਿਲ 'ਚ ਕਰ ਵਿਚਾਰ ਗਿਆ। ਬਦਲੇ ਧਰਮ ਦੇ ਲੋਕ ਪਏ ਆਖਦੇ ਨੇ, ਵੇਖੋ ਨਾਰ ਦਰੋਪਦੀ ਹਾਰ ਗਿਆ। ਜਦੋਂ ਪਾਂਡਵਾਂ ਤੇ ਹੋਣੀ ਆਣ ਵਰਤੀ ਬਿਨਾ ਜੁਰਮ ਤੋਂ ਪੰਜੇ ਅਸੀਰ ਹੋ ਗਏ। ਪੰਜੇ ਬੈਠ ਗਏ ਵਾਂਗ ਨਿਮਾਣਿਆਂ ਦੇ ਵਿਚ ਪਲਕ ਦੇ ਪਾਂਡੋ ਫਕੀਰ ਹੋ ਗਏ। ਜਿਹੜੇ ਰੁਹਬ ਤੇ ਦਾਬ ਵੀ ਰੱਖਦੇ ਸੀ ਅਜ ਜਾਪਦੇ ਬੜੇ ਹਕੀਰ

ਹੋ ਗਏ। ਪਲ ਵਿਚ ਗੁਲਾਮ ਦੁਰਯੋਧਨ ਦੇ ਪੰਜੇ ਪਾਂਡੋ ਹੀ ਬਿਨਾਂ ਤਦਬੀਰ ਹੋ ਗਏ।

(ਯੁਧਿਸ਼ਟਰ ਨੇ ਜਦੋਂ ਸਭ ਕੁਝ ਹਾਰ ਦਿਤਾ ਤਾਂ ਦਰੋਪਦੀ ਵੀ ਦਾਅ ਉਤੇ ਲਾ ਦਿਤੀ। ਹਾਰੀ ਦਰੋਪਦੀ ਵੇਖਕੇ ਪਾਂਡਵਾਂ ਨੇ ਅਫਸੋਸ ਕਰਨਾ।)

ਕਬਿੱਤ—ਪਾਂਡਵਾਂ ਨੂੰ ਪਤਾ ਲੱਗਾ ਹਾਰ ਗਈ ਦਰੋਪਦੀ ਚਿਹਰਿਆਂ ਦੇ ਉਤੋਂ ਝੱਟ ਉਡ ਗਈਅ ਲਾਲੀਆਂ। ਸਭਾ ਵਿਚ ਬੈਠੇ ਪੰਜੇ ਮਰ ਮਰ ਜਿੰਟੀਹੋਣ, ਅਰਜਨ ਤੇ ਭੀਮ ਨੇ ਵੀ ਅੱਖੀਆਂ ਨਿਵਾ ਲਈਆਂ ਨੁਕਲ ਸ਼ਹਿਦੇਵ ਦੋਵੇਂ ਥਰ ਥਰ ਕੰਬਦੇ ਸੀ ਗੜਿਆਂ ਦੀ ਮਾਰ ਜਿਵੇਂ ਪਈ ਉਤੇ ਹਾਲੀਆਂ। ਭੀਸ਼ਮ ਪਿਤਾਮਾ ਜਿਹੜਾ ਵਿਚ ਦਰਬਾਰ ਬੈਠਾ, ਉਸ ਨੂੰ ਦਰੋਪਤੀ ਦਾ ਹੋਇਆ ਬੜਾ ਦੁਖ ਜੀ। ਭੀਸ਼ਮ ਪਿਤਾਮਾ ਚੁਕੇ ਅੱਖੀਆਂ ਨਾ ਮੂਲ ਉਤਹਾਂ ਵਿਚੇ ਵਿੱਚ ਕਾਲਜਾ ਰਿਹਾ ਸੀ ਬੜਾ ਧੁਖ ਜੀ। ਪੱਥਰ ਵੀ ਰੋਏ ਜਦੋਂ ਹਾਰੀ ਗਈ ਦਰੋਪਤੀ ਕੀਰਨੇ ਵੀ ਪਾਉਣ ਲਗੇ ਸੁਣ ਸੁਣ ਰੁੱਖ ਜੀ। ਭੀਸ਼ਮ ਪਿਤਾਮੇ ਨੇ ਤਾਂ ਨੀਵੀਂ ਪਾਕੇ ਆਖਿਆ ਸੀ, ਅੱਜ ਸਾਡੇ ਉੱਡ ਗਏ ਨੇ ਖੰਭ ਲਾ ਕੇ ਸੁਖ ਜੀ। ਸਭਾ ਵਿਚ ਬੈਠਾ ਗੁਰੂ ਦਰੋਣਾ ਸੀ ਅਚਾਰੀਆ। ਉਸ ਦਾ ਵੀ ਚਿਹਰਾ ਜਾਪੇ ਬੜਾ ਹੀ ਉਦਾਸ ਜੀ। ਵੇਖੋ ਸਾਡੀ ਨੂੰਹ ਜਿਹੜੀ ਰਹਿੰਦੀ ਸੀ ਮਹੱਲਾਂ ਵਿਚ ਹੋ ਗਈ ਦੁਰਯੋਧਨ ਦੀ ਅਜ ਉਹ ਵੀ ਦਾਸ ਜੀ। ਜਿਹੜੀ ਅਗੇ ਫੁਲਾਂ ਵਾਂਗ ਸਾਂਭ ਸਾਂਭ ਰੱਖਦੇ ਸਾਂ ਕੋਮਲ ਸਰੀਰ ਦਾ ਹੈ ਅੱਗ ਵਿਚ ਵਾਸ ਜੀ। ਬੈਠੇ ਦਰਬਾਰ ਵਿਚ ਰੋਂਦੇ ਅਹਿਲਕਾਰ ਸਾਰੇ, ਕਹਿੰਦੇ ਅਜ ਟੁਟ ਗਿਆ ਨਹੁੰਆਂ ਨਾਲੋਂ ਮਾਸ ਜੀ। ਹਾਰੇ ਪਾਂਡੋ ਵੇਖਕੇ ਤਾਂ ਸਾਰਿਆਂ ਦੇ ਦਿਲ ਹਿਲੇ ਪਾਣੀਆਂ ਨੂੰ ਅੱਗ ਲੱਗੀ ਕੰਬਿਆ ਆਕਾਸ਼ ਜੀ। ਸ਼ਹਿਰ ਦਿਆਂ ਵਾਸੀਆਂ ਦੇ ਵੇਖ ਵੇਖ ਜੁੜੇ ਵੰਦ ਆਖਦੇ ਸ਼ਕੁੰਨੀ ਤਾਈਂ ਆਇਆ ਨਾ ਕਿਆਸ ਜੀ। ਪਾਂਡੋ ਹਰੇ ਵੇਖਕੇ ਤਾਂ ਰੋਂਦਾ ਸੀ ਬਿਦਰ ਬੈਠਾ। ਕੌਰਵਾਂ ਤੇ

ਪਾਂਡਵਾਂ ਦੀ ਕੁਲ ਹੋਈ ਨਾਸ ਜੀ। ਆਖਦੇ ਨੇ ਕੋਰੋਂ ਲਾਓ ਸਭਾ ਚ, ਦਰੋਪਤੀ ਨੂੰ ਆਪਣੇ ਦਿਲਾਂ ਦੀ ਅਸੀਂ ਕਢੀਏ ਭੜਾਸ ਜੀ। 'ਦੁਖੀਆ' ਜੀ ਰੋਂਦਾ ਏ ਦਰੋਣਾ ਗੁਰੂ ਸਾਰਿਆਂ ਦਾ, ਜ਼ਿੰਦਗੀ ਦੀ ਅੱਜ ਸਾਡੀ ਟੁਟ ਗਈ ਆਸ ਜੀ।

(ਕੋਰਵਾਂ ਨੇ ਆਪਣੀ ਜਿਤ ਦੀ ਖੁਸ਼ੀ ਮਨਾਉਣੀ)

ਪੌੜੀ—

ਰਲਕੇ ਸਾਰੇ ਕੌਰਵਾ ਬਹੁ ਖੁਸ਼ੀ ਮਨਾਈ। ਝੰਡੇ ਚਾਹੜੇ ਜਸ਼ਨ ਦੇ ਵਿਚ ਦੇਸ਼ ਦੇ ਭਾਈ। ਖੇੜਾ ਹਰ ਥਾਂ ਨੱਚਦਾ ਪਿਆ ਕਿੱਕਲੀ ਪਾਈ। ਕੁੜੀਆਂ ਖੁਸ਼ੀ ਮਨਾਉਂਦੀਆਂ ਰੁਤ ਸਾਵਣ ਆਈ। ਪੈਲਾਂ ਪਾਉਂਦੇ ਮੋਰ ਜਿਉਂ ਸਭ ਨਚਣ ਭਾਈ॥ ਵਿਚ ਖੁਸ਼ੀ ਦੇ ਝੂਮਦੇ ਸਭ ਬਾਹਮਣ ਨਾਈ। ਕਰਨ ਖੁਸ਼ੀ ਵਿਚ ਆਖਦਾ ਮਿਲ ਗਈ ਬਾਦਸ਼ਾਹੀ। ਨਾਰੀ ਜਿੱਤੀ ਆਖਦਾ ਅਸਾਂ ਸਜ ਵਿਆਹੀ। ਦੂਰੋਂ ੨ ਮੰਗਤੇ ਦਰਬਾਰੇ ਆਉਂਦੇ। ਜਿਉਂਦਾ ਰਹੇ ਦੁਰਯੋਧਨਾ ਸਾਰੇ ਆਖ ਸੁਣਾਉਂਦੇ। ਤੇਰੀ ਆਸ਼ਾ ਪਾਕ ਤੋਂ ਸਰਦਾਰੀ ਚਾਹੁੰਦੇ। ਚਾਰ ਕੂਟਾਂ ਵੇਖ ਲੈ ਜਸ ਤੇਰਾ ਗਾਉਂਦੇ। ਸੌ ਸੌ ਕਰਕੇ ਆਜਜ਼ੀ ਫਿਰ ਸੀਸ ਨਿਵਾਉਂਦੇ। ਕਈ ਤਾਂ ਮੋਹਰਾਂ ਲੈਣ ਲਈ ਹੱਥ ਅਗੇ ਡਾਹੁੰਦੇ। ਕਈ ਤਾਂ ਨਸ਼ੇ ਪੀਣ ਲਈ ਪਿਆਲੇ ਲਾਉਂਦੇ। ਪੀਕੇ ਲਾਲ ਪਰੀ ਨੂੰ ਕਈ ਐਸ਼ ਉਡਾਉਂਦੇ। ਕਈ ਵਧਾਈਆਂ ਦੇਂਵਦੇ ਨਾਈ ਤੇ ਸਕੇ। ਦਰਜੋਧਨ ਦੇ ਰੰਮ ਤੇ ਕਈ ਹਕੇ ਬੱਕੇ। ਖੁਸ਼ੀ ਮਨਾਉਂਦੇ ਮੰਗਤੇ ਹੋ ਕੇ ਅਣਫ਼ਕੇ। ਲੈਕੇ ਜਾਂਦੇ ਧਨ ਕਈ ਕਈ ਖਾਵਣ ਧਕੇ। ਕਈ ਤਾਂ ਇਉਂ ਨੱਚਦੇ ਜਿਉਂ ਹਾਜੀ ਮਕੇ। ਕਈ ਤਾਂ ਕਹਿੰਦੇ ਪਾਂਡਵਾਂ ਦੇ ਮਾਰ ਗਏ ਫਕੇ।

(ਦੁਰਯੋਧਨ ਨੇ ਪਾਂਡਵਾਂ ਨੂੰ ਰੋਅਬ ਨਾਲ ਕਹਿਣਾ, ਉਹਨਾਂ ਨੇ ਵੀ ਬੜੇ ਹੌਸਲੇ ਨਾਲ ਜਵਾਬ ਦੇਣਾ)

ਵਾਰ—ਦੁਰਯੋਧਨ ਹਸ ਕੇ ਆਖਦਾ ਤੁਸੀਂ ਹੋ ਗਏ ਮੇਰੇ ਦਾਸ। ਤੁਸੀਂ ਸੇਵਕ ਮੇਰੇ ਹੋ ਗਏ ਕਰੋ ਸੇਵਾ ਰਹਿਕੇ ਪਾਸ। ਮੈਂ ਮਾਲਕ ਹੋ ਗਿਆ

ਤੁਸਾਂ ਦਾ ਪਈ ਤੁੱਧ ਨੂੰ ਗੁਲਾਮੀ ਦੀ ਫਾਂਸ। ਮੈਂ ਰਾਜ ਤੁਸਾਂ ਦਾ ਜਿਤਿਆ ਨਾਲੇ ਜਿੱਤ ਲਏ ਤੁਸਾਂ ਦੇ ਸਵਾਸ। ਹੁਣ ਮੰਨ ਲਉ ਮੇਰੇ ਹੁਕਮ ਨੂੰ ਤੁਸੀਂ ਬਹਿ ਕੇ ਵਿੱਚ ਹੁਲਾਸ। ਹੁਣ ਧਰਮ ਨਿਭਾਉ ਆਪਣਾ ਨਾ ਤਕੋ ਵਲ ਅਕਾਸ਼। ਅਗੋਂ ਪਾਂਡੋਂ ਯੋਧੇ ਬੋਲਦੇ ਜੋ ਬੈਠੇ ਸੀ ਨੀਵੀਂ ਪਾ। ਅੱਜ ਤੂੰ ਜਿਤਿਆ ਅਸੀਂ ਹਾਰ ਗਏ ਤੈਨੂੰ ਦਿਤੀ ਜਿਤ ਖੁਦਾ। ਅਸੀਂ ਦਾਸ ਤੁਹਾਡੇ ਹੋ ਗਏ ਜਿਹੜੀ ਮਰਜ਼ੀ ਕਾਰ ਤੇ ਲਾ। ਨਾਹੀਂ ਧਰਮ ਨੂੰ ਵੱਟਾ ਲਾਵਣਾ ਭਾਵੇਂ ਦੇਵੇਂ ਮਾਰ ਮੁਕਾ। ਤੇਰਾ ਕਹਿਣਾ ਕਦੇ ਨਾ ਮੋੜਨਾ ਅਸੀਂ ਸੇਵਕ ਪੰਜ ਭਰਾ। ਤੇਰੀ ਕਰੀਏ ਅੱਜ ਤੋਂ ਨੌਕਰੀ ਅਸਾਂ ਦਿਤਾ ਮਾਣ ਗਵਾ। ਤੇਰੇ ਅਗੇ ਦੰਮ ਨਾ ਮਾਰੀਏ ਭਾਵੇਂ ਦੇਵੇਂ ਸਖਤ ਸਜ਼ਾ। ਸਾਨੂੰ ਬਿਬਪਤਾ ਪਾਈ ਰੱਬ ਨੇ, ਤੇਰਾ ਕੋਈ ਨਹੀਂ ਗੁਨਾਹ। ਅਗੇ ਹੀ ਭਗਵਾਨ ਦੇ ਨਹੀਂ ਚਲਦੀ ਬੰਦੇ ਦੀ ਵਾਹ। ਅਸੀਂ ਅਜ ਨਿਤਾਣੇ ਹੋ ਗਏ, ਸਾਡੇ ਔਖੇ ਨਿਕਲਣ ਸਾਹ। ਅਸੀਂ ਖਾਲੀ ਹਥੋਂ ਹੋ ਗਏ, ਐਠੇ 'ਦੁਖੀਆ' ਸਫਲ ਸਫਾ।

ਦੁਰਯੋਧਨ ਨੇ ਦੂਤ ਨੂੰ ਹੁਕਮ ਦੇਣਾ ਸਭਾ ਵਿਚ ਦਰੋਪਤੀ ਲਿਆਉਣ ਦਾ

ਪੌੜੀ—ਦਰਯੋਧਨ ਨੂੰ ਖੁਸ਼ੀ ਦਾ ਨੂਰ ਆਇਆ ਅੱਖੀਂ। ਦੂਤ ਬੁਲਾ ਕੇ ਆਖਦਾ ਕੋਈ ਡਰ ਨਾ ਰੱਖੀਂ। ਲਿਆ ਸਦ ਦਰੋਪਤੀ ਤੂੰ ਮੂਲ ਨਾ ਝੱਕੀਂ। ਨਾਂਹ ਕਰੇ ਜੇ ਆਉਣ ਤੋਂ ਖੂਬ ਭੰਨੀਂ ਵੱਖੀ। ਗੱਲਾਂ ਕਹਿ ਦਈਂ ਸਾਰੀਆਂ ਨਾ ਪੜਦਾ ਰੱਖੀਂ। ਸਾਡੇ ਹਥ ਦਰੋਪਤੀ ਆਈ ਹੁਣ ਕੱਖੀਂ॥

(ਦੂਤ ਨੇ ਦਰੋਪਤੀ ਨੂੰ ਲਿਆਉਣ ਵਾਸਤੇ ਜਾਣਾ)

ਪੌੜੀ—ਸੁਣਕੇ ਇਹ ਗੱਲ ਦੂਤ ਨੂੰ ਬਹੁ ਖੁਸ਼ੀਆਂ ਚੜ੍ਹੀਆਂ। ਵਿਚ ਚਾਵਾਂ ਦੇ ਮਾਰਦਾ ਦੂਤ ਛਾਲਾਂ ਬੜੀਆਂ। ਪਹੁੰਚਾ ਪਾਸ ਦਰੋਪਤੀ ਵਿਚ ਦੋਹ ਚਹੁੰ ਘੜੀਆਂ। ਨਾਹੀਂ ਕੁਝ ਵਿਚਾਰਿਆ ਜਾ ਬਾਹਵਾਂ ਫੜੀਆਂ। ਕਹਿੰਦਾ ਚੁਪ ਚੁਪੀਤੀ ਤੁਰ ਪਓ ਨਾ ਕਰ ਤੂੰ ਅੜੀਆਂ। ਜੇ ਨਾ ਜਾਵੇਂ

ਨਾਲ ਤੂੰ ਤੈਨੂੰ ਮਾਰਾ ਕੜੀਆਂ । ਤੇਰੇ ਸਿਰ ਤੇ ਪੈ ਗਈਆਂ ਦੁਖਾਂ ਦੀਆਂ ਘੜੀਆਂ । ਜਾਣਾ ਪੈਣਾ ਸਭਾ ਵਿਚ ਨਾ ਬੰਨ੍ਹੀ ਅੜੀਆਂ । ਨਾ ਕਰ ਗੱਲਾਂ ਪਿਆਰੀਏ ਮੇਰੇ ਨਾ ਸੜੀਆਂ।ਤੈਨੂੰ ਵਿਚ ਸਭਾ ਲੈ ਜਾਵਣਾ ਭਾਵੇਂ ਮਾਰੀਂ ਛੜੀਆਂ । ਤੇਰੀਆਂ ਨੇ ਦਰਬਾਰ ਵਿਚ ਉਡੀਕਾਂ ਬੜੀਆਂ ।

ਦਰੋਪਤੀ ਨੇ ਦੂਤ ਨੂੰ ਇਉਂ ਜਵਾਬ ਦੇਣਾ

ਪੌੜੀ–ਅਗੋਂ ਕਹੇ ਦਰੋਪਤੀ ਸੁਣ ਗਲ ਹਮਾਰੀ । ਮੇਰੇ ਭਾ ਦੀ ਬਣ ਗਈ ਮੁਸੀਬਤ ਭਾਰੀ । ਸਿਰ ਤੇ ਪੈ ਗਈ ਚੁਕਣੀ ਨਾਗ ਦੀ ਖਾਰੀ। ਮਰਦਾਂ ਸਾਹਵੇਂ ਜਾਂਵਦੀ ਨਾ ਫੱਬੇ ਨਾਰੀ । ਜੇਠ ਤੇ ਸੌਹਰੇ ਸਭਾ ਵਿਚ ਕਰਦੇ ਸਰਦਾਰੀ । ਕਿਉਂ ਉਹਨਾਂ ਨੇ ਸਦਿਆ ਗੱਲ ਦਸੀ ਸਾਰੀ । ਤੇਰੇ ਨਾਲ ਹੈ ਜਾਣ ਦੀ ਮੇਰੀ ਇਨਕਾਰੀ ॥

(ਦੂਤ ਨੇ ਫਿਰ ਦਰੋਪਦੀ ਨੂੰ ਇਉਂ ਕਹਿਣਾ)

ਕਹਿੰਦਾ ਦੂਤ ਦਰੋਪਤੀ ਜ਼ਰਾ ਹੋ ਅਗੇਰੇ । ਨਾ ਕਰ ਮੇਰੇ ਨਾਲ ਤੋਂ ਕੋਈ ਝਗੜੇ ਝੇੜੇ । ਹੋਣੀ ਵਰਤੀ ਆਣਕੇ ਕੁਝ ਵਸ ਨਾ ਮੇਰੇ । ਪੰਜੇ ਪਾਂਡੋ ਜੋ ਪਰਮੇਸ਼ਰ ਤੇਰੇ । ਉਹਨਾਂ ਜੂਆ ਖੇਡਿਆ ਸ਼ਕੁੰਨੀ ਡੇਰੇ । ਯੁਧਿਸ਼ਟ੍ਰ ਜੀ ਹਾਰ ਗਏ ਧਨ ਮਾਲ ਬਥੇਰੇ । ਭਾਈ ਵੀ ਹਾਰੇ ਉਸ ਨੇ ਕਰ ਵਡੇ ਜੇਰੇ । ਤੈਨੂੰ ਉਸਨੇ ਹਾਰਿਆ ਬਹੁ ਦੁਖ ਚਮੇੜੇ । ਹੁਣ ਨਾ ਝੂਰੀ ਰਾਣੀਏ ਪਏ ਪੰਧ ਲਮੇਰੇ । ਦਰਯੋਧਨ ਦੇ ਦਾਸ ਨੇ ਪਰਮੇਸ਼ਰ ਤੇਰੇ । ਦੁਰਯੋਧਨ ਦੀ ਸਭਾ ਵਿਚ ਚਲ ਮੂੰਝ ਸਵੇਰੇ । ਵਿਚ ਸਭਾ ਦੇ ਜਾਕੇ ਹੋ ਜਾਣ ਨਬੇੜੇ । ਨਾਲ ਸਬੱਬਾਂ ਆਈ ਤੂੰ ਰਾਜੇ ਦੇ ਘੇਰੇ ।

ਦਰੋਪਤੀ ਨੇ ਦੂਤ ਨੂੰ ਕਹਿਣਾ ਕਿ ਦਰਯੋਧਨ ਨੂੰ ਸ਼ਰਮ ਨਹੀਂ ਆਈ

ਦੋਹਿਂਤ–ਨੀਵੀਂ ਪਾਕੇ ਦੂਤ ਨੂੰ ਕਹਿਣ ਲਗੀ ਹੁਣ ਚਲਦੀ ਮੇਰੀ ਕੋਈ ਵਾਹ ਨਾਹੀਂ । ਦੱਸ ਉਸ ਦਾ ਕੀ ਗਵਾਇਆ ਮੈਂ ਦਿਲ ਉਸ ਦੇ ਦਰਸ ਦੀ ਜਾਹ ਨਾਹੀਂ । ਵਿਚ ਸਭਾ ਦੇ ਕੰਮ ਕੀ ਨਾਰੀਆਂ ਦਾ, ਰਹੀ ਉਸਨੂੰ ਸ਼ਰਮ ਹਯਾ ਨਾਹੀਂ । ਮੇਰੀ ਪੱਤ ਨੂੰ ਰੋਲਣਾ ਚਾਹੁੰਦਾ

ਏ ਉਹਨੂੰ ਯਾਦ ਤਾਂ ਰਿਹਾ ਖੁਦਾ ਨਾਹੀਂ। ਬੈਠੇ ਵਿਚ ਦਰਬਾਰ ਦੇ ਪੰਜ ਪਾਂਡੋ ਖੌਫ ਉਹਨਾਂ ਦਾ ਦਿਲੋਂ ਭੁਲਾ ਦਿੱਤਾ। ਭਾਵੇਂ ਹੋਏ ਗੁਲਾਮ ਦਰਯੋਧਨੇ ਦੇ ਧਰਮ ਆਪਣਾ ਨਹੀਂ ਗੁਵਾ ਦਿਤਾ। ਭੀਮ ਸੈਨ ਯੋਧੇ ਤੈਨੂੰ ਰੋਕਿਆ ਨਾ, ਕੀ ਸਿਰ ਉਹਦੇ ਜਾਦੂ ਪਾ ਦਿੱਤਾ। ਅਰਜਨ ਆਖਦੇ ਤੀਰ ਅੰਦਾਜ਼ ਵਡਾ ਕਿਉਂ ਉਸ ਨੇ ਆਪਾ ਛੁਪਾ ਦਿਤਾ। ਧਰਮ ਪੁਤ ਨੇ ਧਰਮ ਦਾ ਵੇਖਿਆ ਕੀ ਵਿਚ ਖਾਕ ਦੇ ਧਰਮ ਮਿਲਾ ਦਿਤਾ। ਕੁਝ ਸੋਚਿਆ ਨਾ ਕੁਝ ਸਮਝਿਆ ਨਾ ਪੈਰ ਅੱਗ ਦੇ ਵਿਚ ਟਿਕਾ ਦਿੱਤਾ। ਅਸੀਂ ਜਿੰਨ੍ਹਾਂ ਨੂੰ ਪਏ ਮਖੌਲ ਕਰਦੇ ਅਜ ਸਾਡੇ ਤੇ ਉਹ [illegible] ਹੋ ਗਏ। ਜਿਹੜੇ ਨੀਵੀਆਂ ਪਾਕੇ ਲੰਘਦੇ ਸੀ, ਉਹ ਆਕੜਾ ਦੇ ਹਕਦਾਰ ਹੋ ਗਏ। ਮੂੰਹ ਅਸਾਂ ਤੋਂ ਸਮੇਂ ਨੇ ਫੇਰਿਆ ਈ ਅਸੀਂ ਕਮੀਂ ਤੇ ਉਹ ਸਰਦਾਰ ਹੋ ਗਏ। ਅਜ ਕੌਡੀਆਂ ਦਾ ਮੁਲ ਪਏ ਲੱਖਾਂ ਹੀਰੇ ਲਾਲ ਜਵਾਹਰ ਖਵਾਰ ਹੋ ਗਏ॥

ਦੂਤ ਨੇ ਕਿਹਾ, ਐ ਦਰੋਪਤੀ! ਮੈਂ ਤੇਰੀਆਂ ਤਕਰੀਰਾਂ ਸੁਣਨ ਨਹੀਂ ਆਇਆ

ਕਬਿੱਤ—ਦੂਤ ਫਿਰ ਕਹਿਣ ਲੱਗਾ ਗੁਸੇ ਨਾ ਦਰੋਪਤੀ ਨੂੰ ਮੈਨੂੰ ਨਾਹੀਂ ਤੇਰਿਆਂ ਬਹਾਨਿਆਂ ਦੀ ਲੋੜ ਨੀ। ਤੇਰੀਆਂ ਦਲੀਲਾਂ ਏਥੇ ਚਲਣ ਨਾ ਮੂਲ ਦੇਵਾਂ, ਅਕਾਸ਼ ਤੇ ਜ਼ਮੀਨ ਦੀਆਂ ਗੱਲਾਂ ਨਾਹੀਂ ਜੋੜ ਨੀ। ਤੈਨੂੰ ਮੈਂ ਜ਼ਰੂਰ ਨਾਲ ਆਪਣੇ ਲੈ ਜਾਵਣਾ ਮੇਰੇ ਵਲੋਂ ਕਾਹਨੂੰ ਰਹੀ ਮੁਖ ਤੂੰ ਮਰੋੜ ਨੀ। ਰਾਜੇ ਦਰਯੋਧਨ ਨੇ ਸਭ 'ਚ ਬੁਲਾਯਾ ਤੈਨੂੰ; ਅੱਖੀਆਂ ਦੇ ਨਾਲ ਐਵੇਂ ਤਾਰੇ ਨਾ ਤਰੋੜ ਨੀ। ਚਲ ਤੂੰ ਸ਼ਤਾਬੀ ਮੇਰੇ ਨਾਲ ਤੂੰ ਦਰੋਪਤੀ ਪੰਜਾਂ ਪਾਂਡਵਾਂ ਨੇ ਹੈ ਕਰਾਇਆ ਝੁਗਾ ਚੌੜ ਨੀ। ਤੈਨੂੰ ਜਾਣਾ ਪੈਣਾ ਹੈ ਰਾਜ ਦਰਬਾਰ ਵਿਚ 'ਦੁਖੀਆ' ਤੋਂ ਕਹਿੰਦਾ ਅੜੀ ਨਾਰੀਆਂ ਦੀ ਛੋੜ ਨੀ॥

(ਦਰੋਪਤੀ ਨੇ ਗੁਸੇ ਵਿਚ ਆ ਕੇ ਦੂਤ ਨੂੰ ਇਉਂ ਜਵਾਬ ਦਿਤਾ)

ਕਬਿੱਤ—ਦੂਤ ਦੀ ਇਹ ਗਲ ਸੁਣ ਭੱਖੀ ਜਾਂ ਦਰੋਪਤੀ ਮੇਰੇ ਵਲ ਕਰ ਤੂੰ ਧਿਆਨ ਕਮਜ਼ਾਤ ਓਏ। ਕਰ ਲੈ ਜ਼ਬਾਨ ਬੰਦ ਤੂੰ ਹਿਤਆਰਿਆ ਉਏ ਮਾਰ ਕੇ ਚਪੇੜ ਤੇਰੀ ਕਰਾਂ ਦਿਨੋਂ ਰਾਤ ਉਏ। ਪਤਾ ਨਹੀਂ ਤੈਨੂੰ ਅੱਖਾਂ ਕਿਸ ਨੂੰ ਵਿਖਾਵੇਂ ਪਿਆ ਪੰਜ ਪੱਤ ਮੇਰੇ ਜਿਹੜੇ ਹੈਨ ਜ਼ਹਿਰੀ ਜ਼ਾਤ ਉਏ। ਕੀਹਦੇ ਆਖੇ ਲਗ ਕੇ ਤੂੰ, ਰੱਬ ਹੀ ਵਿਸਾਰ ਬੈਠੋਂ ਪੀੜ ਕੇ ਕਬੀਲਾ ਤੇਰਾ ਕਰੂੰ ਕੋਹਲੂ ਘਾਤ ਉਏ। ਕਿਨੇ ਨਾ ਛੁਡਾਉਣਾ ਜਦੋਂ ਸਿਰ ਤੇਰੇ ਬਣੀ ਆਕੇ, ਭੁਲ ਕੇ ਤੂੰ ਪੈਂਦਾ ਆਪੇ ਵਿਚ ਡੂੰਘੇ ਖਾਤ ਉਏ। 'ਦੁਖੀਆ' ਇਹ ਠੀਕ ਹੈਗੀ ਮਿਸਲ ਮਸ਼ਹੂਰ ਸਾਰੇ ਲਾਤੋ ਕੇ ਹੀ ਭੂਤ ਨਾਲ ਮੰਨਦੇ ਨਾ ਬਾਤ ਉਏ॥

[ਦੂਤ ਨੇ ਦੁਰਯੋਧਨ ਨੂੰ ਕਹਿਣਾ ਕਿ ਦਰੋਪਤੀ ਨੇ ਸਭਾ ਵਿਚ ਆਉਣ ਤੋਂ ਨਾਂਹ ਕਰ ਦਿਤੀ]

ਕੋਰੜਾ ਛੰਦ-

ਜਦੋਂ ਨਾ ਦਰੋਪਤੀ ਨੇ ਮੰਨੀ ਗੱਲ ਉਏ। ਸਭਾ ਵਲ ਦੌੜਿਆ ਨਾ ਲਾਇਆ ਪਲ ਉਏ। ਜ਼ਾਰੋ ਜ਼ਾਰ ਹੋਇਆ ਵਿਚ ਦਰਬਾਰ ਦੇ। ਦਸਦਾ ਉਹ ਹਾਲ ਪਾਂਡਵਾਂ ਦੀ ਨਾਰ ਦੇ। ਰਾਜਿਆਂ ਦਾ ਡਰ ਦਿਲ ਚੋਂ ਭੁਲਾਂਵਦੀ। ਅੱਖਾਂ ਕੱਢ ਲਾਲ ਮੈਨੂੰ ਸੀ ਡਰਾਂਵਦੀ। ਸਭਾ ਵਿਚ ਆਉਣੋਂ ਕਰੇ ਇਨਕਾਰ ਜੀ। ਆਖ ਆਖ ਉਹਨੂੰ ਹੋ ਗਿਆ ਲਾਚਾਰ ਜੀ। ਕਹਿੰਦੀ ਕੰਮ ਨਾਰੀ ਦਾ ਕੀ ਸਭਾ ਵਿਚ ਜੀ। ਬਾਰ ਬਾਰ ਮੈਨੂੰ ਨਾਹੀਂ ਕਰੋ ਜ਼ਿਚ ਜੀ। ਮੂਲ ਨਾਹੀਂ ਸੌਹਰਿਆਂ ਦੇ ਸਾਹਵੇਂ ਆਂਵਦੀ। ਭੀਸ਼ਮ ਪਿਤਾਮੇ ਤੋਂ ਸ਼ਰਮ ਖਾਂਵਦੀ। ਆਖਰ ਜਵਾਬ ਮੈਨੂੰ ਦਿੱਤਾ ਤੋੜਕੇ, ਮੇਰੇ ਵਲੋਂ ਬੈਠੀ ਪਰੇ ਮੂੰਹ ਮੋੜਕੇ। ਅਗੇ ਹੋ ਕੇ ਜਦੋਂ ਉਹਦੀ ਬਾਂਹ ਫੜਦਾ। ਦੂਣਾ ਚੌਣਾ ਉਸਨੂੰ ਸੀ ਰੋਹ ਚੜ੍ਹਦਾ। ਅਗੇ ਹੋਕੇ ਜਦੋਂ ਲਵਾਂ ਉਹਨੂੰ ਘਰ ਓਏ। ਮਾਰਦੀ ਉਹ ਮੈਨੂੰ ਕੱਸਕੇ ਚਪੇੜ ਉਏ। ਸ਼ੇਰਨੀ ਦੇ ਵਾਂਗ ਉਹ ਦਲੇਰ ਜਾਪਦੀ।ਹੁੰਦੀ ਨਾ ਉਹ ਜ਼ਬਰੋ ਸੀ ਜ਼ੇਰ ਜਾਪਦੀ। ਰਾਜੇ ਦਾ ਨਾ

ਰਾਈਜਿੰਨਾ ਰਖੇ ਡਰਉਏ। ਪੰਜਾਂ ਪਾਂਡਵਾਂ ਦੀ ਉਹਨੂੰ ਜਾਪੇ ਸ਼ਰ ਉਏ। ਹੋਰ ਕੋਈ ਘੱਲ ਸੂਰਮਾ ਦਲੇਰ ਜੀ। ਸਭਾ ਵਿਚ ਲਿਆਵੇ ਚਿੱਤਰੀ ਨੂੰ ਘੇਰ ਜੀ। ਰਾਜੇ ਦੇ ਇਹ ਸੁਣਕੇ ਜੁੜੇ ਨੇ ਦੰਦ ਜੀ। ਵੇਖਿਆ ਜਾਂ ਟੁੱਟਾ ਦੂਤ ਦਾ ਘੁਮੰਡ ਜੀ॥

ਦੁਰਯੋਧਨ ਨੇ ਆਪਣੇ ਛੋਟੇ ਭਰਾ ਦੁਸਾਸ਼ਨ ਨੂੰ ਕਹਿਣਾ ਤੂੰ ਦਰੋਪਤੀ ਨੂੰ ਛੇਤੀ ਸਭਾ ਵਿਚ ਲਿਆਓ

ਬੈਂਤ—ਜਦੋਂ ਦੂਤ ਤੋਂ ਕੁਝ ਨਾ ਸਰੀ ਯਾਰੋ ਗੁਸਾ ਬੜਾ ਦੁਰਯੋਧਨ ਨੂੰ ਆਇਆ ਸੀ। ਅੱਖਾਂ ਵਾਂਗ ਮਸਾਲ ਦੇ ਬਲਣ ਪਈਆਂ, ਜੁਸਾ ਲੋਹੇ ਦੇ ਵਾਂਗ ਤਪਾਇਆ ਸੀ। ਗੁਸੇ ਨਾਲ ਮਥੇ ਉਤੇ ਵੱਟ ਪਾਕੇ ਗਦਾ ਹਥ ਦੇ ਵਿਚ ਉਠਾਇਆ ਸੀ। ਬੜੇ ਨਾਲ ਕਰੋਧ ਦੁਸਾਸ਼ਨੇ ਨੂੰ ਭਰੇ ਵਿਚ ਦਰਬਾਰ ਸੁਣਾਇਆ ਸੀ। ਤੇਰੇ ਬਿਨਾਂ ਨਾ ਸੂਰਮਾ ਹੋਰ ਕੋਈ ਮੇਰੀ ਕਰੇ ਨਾਹੀਂ ਪੂਰੀ ਗਲ ਭਾਈ। ਤੈਨੂੰ ਸੂਰਮਾ ਸਮਝਕੇ ਭੇਜਦਾ ਹਾਂ, ਛੇਤੀ ਜਾਵੀਂ ਦਰੋਪਤੀ ਵੱਲ ਭਾਈ। ਛੇਤੀ ਕਰੀਂ ਤੂੰ ਪੇਸ਼ ਦਰੋਪਤੀ ਨੂੰ ਕੋਈ ਖੇਡਕੇ ਹੀ ਵੱਲ ਛੱਲ ਭਾਈ। ਜ਼ਰਾ ਜਿੰਨਾ ਨਾ ਉਹਦਾ ਲਿਹਾਜ਼ ਰਖੀਂ, ਉਹਨੂੰ ਕਰੀਂ ਹਾਜ਼ਰ ਵਿਚ ਪੱਲ ਭਾਈ। ਸ਼ੇਰ ਭੈ ਨਾ ਖਾਂਵਦੇ ਹਰਨੀਆਂ ਥੀਂ, ਇਹ ਗਲ ਹੈ ਬੜੀ ਮਸ਼ਹੂਰ ਭਾਈ। ਬਿਲੀ ਸ਼ੇਰ ਦਾ ਕੀ ਵਿਗਾੜ ਸਕਦੀ ਭਾਵੇਂ ਲੜਨ ਲਈ ਹੋਵੇ ਮਜਬੂਰ ਭਾਈ। ਕਾਇਰਾਂ ਕੀ ਮੈਦਾਨ ਨੂੰ ਜਿਤਣਾ ਏਂ ਭਾਵੇਂ ਹਥ ਦੇ ਵਿਚ ਤਲਵਾਰ ਹੋਵੇ। ਮਰਦਾਂ ਨਾਲ ਜ਼ਨਾਨੀਆਂ ਕੀ ਲੜਨਾ ਭਾਵੇਂ ਕੋਲੋਂ ਹਜ਼ਾਰ ਹੱਥਿਆਰ ਹੋਵੇ। ਜਾ ਫੜ ਕੇ ਲਿਆ ਦਰੋਪਤੀ ਨੂੰ, ਉਹਨੇ ਬੜਾ ਫਤੂਰ ਮਚਾਇਆ ਏ। ਗੱਲਾਂ ਉਹਦੀਆਂ ਵਿਚ ਨਾ ਮੂਲ ਆਵੀਂ, ਤੈਨੂੰ ਸਚ ਮੈਂ ਆਖ ਸੁਣਾਇਆ ਏ। ਜਿਨਾ ਚਿਰ ਨਾ ਸਭਾ ਦੇ ਵਿਚ ਆਵੇ ਉਨਾ ਚਿਰ ਖਾਣਾ ਮੈਂ ਨਾ ਖਾਂਵਦਾ ਏ। ਜਿੰਨਾ ਚਿਰ ਨਾ ਸਾਹਮਣੇ ਆਏ ਮੇਰੇ ਮੈਨੂੰ ਜ਼ਰਾ ਆਰਾਮ ਨਾ ਭਾਂਵਦਾ ਏ।

ਬੈਂਤ-ਲੈ ਕੇ ਆਗਿਆ ਭਾਈ ਦਰਯੋਧਨੇ ਦੀ, ਝੱਟ ਦਰੋਪਤੀ ਵਲ ਤਿਆਰ ਹੋਇਆ। ਜਿਵੇਂ ਹੜ੍ਹ ਦਰਿਆ ਦੇ ਵਿਚ ਆਉਂਦਾ ਵਿਚ ਦਿਲ ਸਾਰਾ ਅ ਬਸ਼ਾਰ ਹੋਇਆ। ਗੁਸੇ ਨਾਲ ਦਰੋਪਤੀ ਪਾਸ ਗਿਆ ਵਿਚ ਦਿਲ ਦੇ ਬੜਾ ਹੰਕਾਰ ਹੋਇਆ। ਦਿੰਦਾ ਧਮਕੀਆਂ ਜਾ ਦਰੋਪੜੀ ਨੂੰ ਵਡੇ ਭਾਈ ਦਾ ਆਗਿਆ ਕਾਰ ਹੋਇਆ। ਕਹਿੰਦਾ ਦ੍ਰੋਪਤੀ ਨੂੰ ਅੱਖਾਂ ਲਾਲ ਕਰਕੇ ਤੈਨੂੰ ਆ ਗਿਆ ਮੈਂ ਲੈ ਜਾਣ ਦੇ ਲਈ। ਤੇਰੀ ਪੇਸ਼ ਨਾ ਜਾਵਣੀ ਹੁਣ ਕੋਈ ਲੁਕ ਛੁਪਕੇ ਜਾਨ ਬਚਾਨ ਦੇ ਲਈ। ਤੇਰੇ ਪੰਜ ਗੰਧਰਬ ਨੇ ਦਾਸ ਸਾਡੇ, ਰਖੇ ਆਪਣੀ ਸੇਵਾ ਕਮਾਣ ਦੇ ਲਈ। ਜ਼ਬਰਦਸਤੀ ਫੜਕੇ ਤੈਨੂੰ ਲੈ ਜਾਸਾਂ, ਵਿਚ ਸਭਾ ਦੇ ਨੰਗਨ ਕਰਾਣ ਦੇ ਲਈ। ਮੇਰੇ ਅਗੇ ਬਹਾਨੇ ਦੀ ਲੋੜ ਕੋਈ ਨਾ ਮੇਰੇ ਨਾਲ ਚਲੀਂ ਚੁਪ ਕੀਤੜੀ ਤੂੰ। ਵਿਚ ਮਹਿਲਾਂ ਦੇ ਸ਼ੋਰ ਮੱਚਾ ਨਾਹੀਂ ਮੇਰੇ ਨਾਲ ਆ ਚੁਪ ਚੁਪੀਤੜੀ ਤੂੰ। ਰਾਣੀ ਬਣੀ ਤੂੰ ਹੁਣ ਦੁਰਯੋਧਨੇ ਦੀ ਉਹਦੇ ਪਾਸ ਚੱਲੀਂ ਸਿਧੀ ਨੀਤੜੀ ਤੂੰ। ਦੂਣਾ ਰੂਪ ਕਰ ਹਾਰ ਸ਼ਿਗਾਰ ਲਾਕੇ ਉਹਦੇ ਗਲੇ ਦੀ ਬਣ ਤਵੀਤੜੀ ਤੂੰ। ਵਧ ਘਟ ਨਾ ਮੇਰੇ ਨਾ ਕਰੀਂ ਗੱਲਾਂ, ਕੀਮਤ ਕਿਸੇ ਤੇ ਤੈਨੂੰ ਛੱਡ ਜਾਵਣਾਂ ਨਹੀਂ। ਸਖਤੀ ਕਰਨ ਦਾ ਤੇਰੇ ਤੇ ਹੁਕਮ ਮੈਨੂੰ, ਮੈਨੂੰ ਪਾਂਡਵਾ ਆ ਹਟਾਵਣਾ ਨਹੀਂ। ਭਾਵੇਂ ਲੱਖ ਚਲਿੱਤਰ ਤੂੰ ਕਰੇਂ ਮੈਨੀ, ਤੈਨੂੰ ਕਿਸੇ ਨੇ ਤੋੜ ਨਿਭਾਵਣਾ ਨਹੀਂ। ਮੇਰੇ ਪੰਜੇ ਚੋਂ ਤੂੰ ਨਹੀਂ ਨਿਕਲ ਸਕਦੀ, 'ਦੁਖੀਆ' ਦੁਖੀ ਨੂੰ ਕਿੰਨੇ ਛੁਡਾਵਣਾ ਨਹੀਂ॥

(ਦਰੋਪਤੀ)

ਬੈਂਤ-ਪੰਜੇ ਪੱਤ ਨੇ ਸਭਾ ਦੇ ਵਿਚ ਮੇਰੇ, ਉਥੇ ਜਾਵਣਾ ਮੇਰੇ ਲਈ ਠੀਕ ਨਾਹੀਂ। ਮਰਦਾਂ ਸ ਹਮਣੇ ਨਾਰੀਆਂ ਦਾ ਕੰਮ ਕੀ ਏ ਤੁਸੀਂ ਮੇਰੇ ਨਾ ਕਰੋ ਵਧੀਕ ਨਾਹੀਂ। ਤੇਰੇ ਹੱਥ ਕੀ ਆਵਣਾ ਦਸ ਮੈਨੂੰ ਐਡੀ ਬੇ-ਇਜ਼ਤੀ ਕਰਨ ਸ਼ਰੀਕ ਨਾਹੀਂ। ਮੇਰੇ ਨਾਲ ਨਾ ਪਾਪ ਕਮਾਓ

ਏਡਾ ਲਾਓ ਆਪਣੇ ਧਰਮ ਨੂੰ ਲੀਕ ਨਾਹੀਂ। ਹੱਥ ਜੋੜ ਮੈਂ ਤੁਸਾਂ ਨੂੰ ਆਖਦੀ ਹਾਂ ਜ਼ਰਾ ਮੇਰੇ ਉਤੇ ਤਰਸ ਖਾਵਣਾ ਈਂ। ਵਿਚ ਸਭਾ ਦੇ ਸੋਹਰੇ ਤੇ ਜੇਠ ਬੈਠੇ ਮੇਰਾ ਠੀਕ ਨਾਹੀਂ ਉਥੇ ਜਾਵਣਾ ਈਂ। ਭਾਵੇਂ ਮੈਂ ਹਾਂ ਦਾਸੀ ਦੁਰਯੋਧਨੇ ਦੇ, ਮੇਰਾ ਕਿਉਂ ਅਪਮਾਨ ਕਰਾਵਣਾ ਈਂ। ਕਰੋ ਮੁਆਫ ਜੋ ਹੋਈ ਖਤਾ ਮੈਥੀਂ ਆਕੇ ਕਿਸੇ ਨੇ ਨਾ ਬੁਲਾਵਣਾ ਈਂ। ਮੈਨੂੰ ਵਿਚ ਦਰਬਾਰ ਲੈ ਜਾ ਕੇ ਤੇ, ਝੱਗੜਾ ਕਾਸਨੂੰ ਦਸ ਵਧਾਵਣਾ ਈਂ। ਬੇਤਾਂ ਭੁਲਿਆਂ ਦਾ ਕੁਝ ਵਿਗੜਿਆ ਨਾ, ਵਕਤ ਗਿਆ ਹਥੋਂ ਫਿਰ ਨਾ ਆਵਣਾ ਈਂ।

(ਦੁਸ਼ਾਸਣ)

### ਤਰਜ਼—ਸਾਕਾ

ਤੈਨੂੰ ਕਦੇ ਨਾ ਛੱਡਕੇ ਮੈਂ ਖਾਲੀ ਜਾਵਾਂ। ਨਾ ਮੈਂ ਐਡੇ ਨਾਂ ਨੂੰ ਕਦੇ ਲਾਜ ਲਗਾਵਾਂ। ਆਪਣੇ ਵਡੇ ਭਾਈ ਦਾ ਮੈਂ ਹੁਕਮ ਬਜਾਵਾਂ। ਤੇਰੀ ਸੂਰਤ ਵੇਖਕੇ ਨਾ ਚਿਤ ਡੁਲ੍ਹਾਵਾਂ। ਮੈਂ ਅੰਜਾਨਾ ਬਾਲ ਨਹੀਂ ਝਾਸੇ ਵਿਚ ਆਵਾਂ। ਛੱਡ ਕੇ ਮੂਲ ਨਾ ਜਾਵਨਾ ਮੈਂ ਕਸਮਾਂ ਖਾਵਾਂ। ਤੈਨੂੰ ਵਿੱਚ ਦਰਬਾਰ ਦੇ ਜ਼ਰੂਰ ਪਹੁੰਚਾਵਾਂ। ਸਾੜ੍ਹੀ ਤੇਰੀ ਸਭਾ ਵਿੱਚ ਜ਼ਰੂਰ ਲਹਾਵਾਂ। ਕੀਤਾ ਕੌਲ ਜ਼ਬਾਨ ਥੀਂ ਮੈਂ ਤੋੜ ਨਿਭਾਵਾਂ। ਨਾ ਮੈਂ ਵੇਖਾਂ ਤੇਰੀਆਂ ਹੁਣ ਐਡ ਅਦਾਵਾਂ।ਨਾ ਮੇਰਾ ਕੁਝ ਖੋਂਹਦੀਆਂ ਇਹ ਤੇਰੀਆਂ ਬਾਹਵਾਂ। ਨਾ ਮੇਰਾ ਦਿਲ ਢਾਉਂਦੀਆਂ ਇਹ ਤੇਰੀਆਂ ਹਾਵਾ। ਨਾ ਇਹ ਗੱਲਾਂ ਪਹੁੰਦੀਆਂ ਦਿਲ ਨੂੰ ਸਮਝਾਵਾਂ। ਵਿਚ ਸਭਾ ਲੈ ਜਾਵਣ ਤੈਨੂੰ ਪਾਸ ਭਰਾਵਾਂ। ਨਾ ਮੈਂ ਚਲਣ ਦੇਵਣੀ ਤੇਰੀ ਚਿੱਤਰਾਈ। ਹੋ ਜਾ ਝੱਟ ਤਿਆਰ ਤੂੰ ਕਿਉਂ ਦੇਰ ਲਗਾਈ। ਮੇਰੀਆਂ ਗਲਾਂ ਸਿਧੀਆਂ ਤੈਨੂੰ ਸਮਝ ਨਾ ਆਈ। ਨਾਲ ਸ਼ਤਾਬੀ ਜਾਵਣਾ ਦਰਬਾਰੇ ਸਾਈ। ਕਿਹੜੀ ਗਲੋਂ ਨਾਲ ਤੂੰ ਮੇਰੇ ਤੁਰਦੀ ਨਾਈ। ਉਥੇ ਜਾ ਕਸੂਰ ਦੀ ਤੈਨੂੰ ਮਿਲੇ ਸਜਾਈ। ਤੈਨੂੰ ਅਸੀਂ ਸਮਝੀਏ ਸੋਹਣੀ ਭਰਜਾਈ। ਅੱਜ ਤੂੰ ਦਾਸੀ ਅਸਾਂ ਦੀ ਸਚ ਆਖ

ਸੁਣਾਈ। ਪੰਜੇ ਤੇਰੇ ਪੱਤ ਜੋ ਲਏ ਦਾਸ ਬਣਾਈ। ਧਰਮ ਪੁਤਰ ਨੇ ਵੇਖ ਲੈ ਕੀ ਅਕਲ ਦੜ੍ਹਾਈ। ਖੁੱਸੀ ਅਜ ਤੁਸਾਂ ਦੀ ਸਾਰੀ ਬਾਦਸ਼ਾਹੀ ਤੂੰ ਤਾਂ ਵਿਚ ਮੁਸੀਬਤ ਪੈ ਗਈ ਦਰੋਪਤੀ ਜਾਈ। ਕਾਹਨੂੰ ਦੱਸ ਦਰੋਪਦੀ ਗਲ਼ ਲੰਮੀ ਪਾਈ।

ਦਰੋਪਤੀ ਨੂੰ ਦੁਸਾਸ਼ਣ ਨੇ ਜਬਰਦਸਤੀ ਫੜਕੇ ਸ਼ਭਾ ਵਿਚ ਪੇਸ਼ ਕਰਨਾ

ਪੌੜੀ–ਮਬੇ ਵਾਲ ਦਰੋਪਤੀ ਦੁਸਾਸ਼ਣ ਆਂਦੀ। ਖਿੱਚੀ ਆਉਂਦਾ ਜ਼ੋਰ ਨਾਲ਼ ਰੋਂਦੀ ਕੁਰਲਾਂਦੀ। ਲੈਂਦੀ ਨਾਮ ਮੁਰਾਰ ਦਾ ਪਈ ਸ਼ੋਰ ਮਚਾਂਦੀ। ਪਾਪੀ ਪਿਆ ਘਸੀਟਦਾ, ਬਹੁਤੀ ਘਬਰਾਂਦੀ। ਹੋਣੀ ਅਗੇ ਕਿਸੇ ਦੀ ਕੋਈ ਵਾਹ ਨਾ ਜਾਂਦੀ। ਵਾਂਗ ਮੱਛੀ ਦੇ ਤੜਫਦੀ ਜਿੰਦ ਗੋਤੇ ਖਾਂਦੀ। ਹਾਵਾਂ ਕਢੇ ਐਡੀਆਂ ਪਈ ਤਬਕ ਹਲਾਂਦੀ। ਆਹ ਗਜ਼ਬ ਦੀ ਮਾਰ ਕੇ, ਆਕਾਸ਼ ਕੰਬਾਂਦੀ। ਮਿਹਣੇ ਦੇਵੇ ਰਬ ਨੂੰ ਇਉਂ ਆਖ ਸੁਣਾਂਦੀ। ਮੈਂ ਚਲੀ ਹਾਂ ਵਿਚ ਸਭਾ ਦੇ ਵੱਡ ਕੀਰਨੇ ਪਾਂਦੀ। ਜ਼ਾਲਮ ਧੂਹ ਕੇ ਲੈ ਗਿਆ ਰੋਂਦੀ ਕੁਰਲਾਂਦੀ। ਅੱਜ ਉਹ ਪੱਥਰ ਦਿਲਾਂ ਨੂੰ ਪਈ ਮੋਮ ਬਣਾਂਦੀ। ਵਿਚ ਸਭਾ ਦੇ ਪਹੁੰਚ ਗਈ ਦਰੋਪਤੀ ਬਾਂਦੀ। ਵਿਚ ਸਭਾ ਭਗਵਾਨ ਦੇ 'ਦੁਖੀਆ' ਜੱਸ ਗਾਂਦੀ।

(ਦਰਯੋਧਨ ਨੂੰ ਦਰੋਪਤੀ ਸਭਾ ਵਿਚ ਆਈ ਵੇਖਕੇ ਬੜੀ ਖੁਸ਼ੀ ਹੋਣੀ)

ਪੌੜੀ–ਵਿਚ ਸਭਾ ਦੇ ਪਹੁੰਚ ਗਈ ਦ੍ਰੋਪਤੀ ਨਾਰੀ। ਦੁਰਯੋਧਨ ਖੁਸ਼ ਹੋਂਵਦਾ ਤਕ ਸ਼ਕਲ ਪਿਆਰੀ। ਨਜ਼ਰ ਆਉਂਦੀ ਸਿਰ ਤੇ ਸੋਹਣੀ ਫੁਲਕਾਰੀ। ਪਾਪੀ ਜਸ਼ਨ ਮਨਾਂਵਦਾ ਬਹਿਕੇ ਦਰਬਾਰੀ। ਨੀਵੀ ਨੀਵੀਂ ਪਾਕੇ ਰੋਂਵਦੇ ਪਾਂਡੋ ਬਲਕਾਰੀ। ਦੁਰਯੋਧਨ ਸੀ ਹੱਸਦਾ ਵੇਖ ਖੇਡ ਮਦਾਰੀ। ਭੀਸ਼ਮ, ਬਿਦਰ ਦਰੋਣ ਜੀ, ਪਏ ਕਰਨ ਵਿਚਾਰੀ। ਦੁਰਯੋਧਨ ਨਾ ਵਿਚ ਸੀ ਜਾਮੇ ਦੇ ਆਉਂਦਾ। ਚੜ੍ਹੀਆਂ ਮੂੰਹ ਤੇ ਲਾਲੀਆਂ, ਥੋੜਾ ਮੁਸਕਉਂਦਾ। ਬੈਠਾ ਉਹ ਸੀ ਤਖਤ ਤੇ ਇਉਂ ਫੁਰਮਾਉਂਦਾ। ਖੁਸ਼ੀਆਂ ਕਰੋ ਰੱਜ ਕੇ ਦਿਲ ਮੇਰਾ ਚਾਹੁੰਦਾ। ਮਸਤੀ ਦੇ ਵਿਚ ਆ ਗਿਆ ਦੁਰਯੋਧਨ ਸੂਰਾ। ਜਾਪੇਂ ਤੂੰ ਦੁਸਾਸ਼ਣਾ ਬਚਨ ਦਾ

ਪੂਰਾ। ਪੂਰਾ ਕੀਤਾ ਕੰਮ ਤੂੰ ਨਹੀਂ ਰਿਹਾ ਅਧੂਰਾ। ਆਇਆ ਵਿਚ ਉਹ ਸਭਾ ਦੇ ਫਿਰ ਮਾਰ ਖੰਘੂਰਾ। ਦਰਯੋਦਨ ਨੇ ਆਖਿਆ ਦੁਸ਼ਾਸਣ ਤਾਈਂ। ਵਿਚ ਸਭਾ ਦ੍ਰੋਪਤੀ ਤੂੰ ਨੰਗਨ ਕਰਾਈਂ। ਤੇਰੇ ਬਾਝੋਂ ਕਿਸੇ ਨੇ ਕੰਮ ਕਰਨਾ ਨਾਹੀਂ। ਦੂਤਾਂ ਤਾਂਈ ਆਪ ਹੀ ਤੂੰ ਹੁਕਮ ਸਣਾਈਂ। ਨੰਗੀ ਕਰ ਦਰੋਪਤੀ ਵਲ ਮੇਰੇ ਆਈਂ। ਉਹਨੂੰ ਮਜਾ ਚਖਾਵਣਾ ਹਥ ਕਰੜੇ ਪਾਂਈ। ਖੱਬੇ ਮੇਰੇ ਪੱਟ ਤੇ ਉਹਨੂੰ ਬਠਲਾਈਂ। ਕਰਦੇ ਨੰਗਨ ਸਭਾ ਵਿਚ ਡਰ ਮੂਲ ਨਾ ਖਾਈਂ। ਬੜੇ ਬਹਾਦਰ ਸੂਰਮੇ ਕੈਰੋ ਗੰਧਾਰੀ। ਤੂੰ ਹੀ ਵਡਾ ਸੂਰਮਾ, ਜਾਣੇ ਖਲਕਤ ਸਾਰੀ। ਵਿਚ ਸਭਾ ਦੇ ਏਸਦੀ ਕਰੋ ਖੂਬ ਖਵਾਰੀ। ਰਖੀਂ ਮੂਲ ਲਿਹਾਜ਼ ਨਾ ਸੁਣ ਬਾਤ ਹਮਾਰੀ। ਹੋਵੇ ਵਿਚ ਦਰਬਾਰ ਦੇ ਤੇਰੀ ਸਰਦਾਰੀ। ਚੀਰ ਤੂੰ ਲਾਹਕੇ ਦਸਦੇ ਸਾਨੂੰ ਵਿਚ ਦਰਬਾਰੀ। ਵੇਖ ਲਵਾਂਗੇ ਏਸਦਾ ਅਸੀਂ ਕ੍ਰਿਸ਼ਨ ਮੁਰਾਰੀ।

ਵਿਕਰਣ ਨੇ ਦਰਯੋਦਨ ਨੂੰ ਕਹਿਣਾ ਤੂੰ ਦਰੋਪਤੀ ਨੂੰ ਸਭਾ ਵਿਚ ਨੰਗਨ ਨਾ ਕਰ

ਕਬਿਤ—ਬੋਲਕੇ ਵਿਕਰਣ ਕਹਿੰਦਾ ਰਾਜੇ ਦੁਰਯੋਧਨੇ ਨੂੰ, ਜ਼ੁਲਮ ਅੰਧੇਰਾ ਐਡਾ ਕਾਸਨੂੰ ਮਚਾਂਵਦਾ। ਕਰੇਂ ਤੂੰ ਦਰੋਪਤੀ ਦਾ ਐਡਾ ਅਪਮਾਨ ਕਿਉਂ ਕਰਕੇ ਖਵਾਰੀ ਤੇਰੇ ਹੱਥ ਕੀ ਹੈ ਆਂਵਦਾ। ਜਿਹੜਾ ਉਤੇ ਨਾਰੀਆਂ ਦੇ ਕਰਦਾ ਜ਼ੁਲਮ ਰਾਜਾ, ਉਹਦਾ ਨਾਮ ਜੱਗ ਉਤੋਂ ਛੇਤੀ ਮਿਟ ਜਾਂਵਦਾ। ਔਰਤਾਂ ਦੀ ਪੱਤ ਲਾਹਣੀ ਲਿਖਿਆ ਹੈ ਦੱਸ ਕਿਥੇ, ਆਪਣੀ ਤੂੰ ਹਥੀਂ ਵਟੇ ਏੜੀਆਂ ਵਿਚ ਪਾਂਵਦਾ। ਵਡੇ ਵਡੇ ਰਾਜੇ ਕਈ ਹੋ ਗਏ ਨੇ ਜਹਾਨ ਉਤੇ, ਨਾਰੀ ਤਾਂਈ ਕਿਹੜਾ ਦੱਸ ਨੰਗਨ ਕਰਾਂਵਦਾ। ਗੁਰੂਆਂ ਤੇ ਬਾਬੇ ਸਾਹਮਣੇ ਕਰੇਂ ਤੂੰ ਜ਼ੁਲਮ ਐਡਾ, ਆਪਣੀ ਹੀ ਕੁਲ ਤਾਈਂ ਦਾਗ਼ ਤੂੰ ਲਗਾਂਵਦਾ। ਆਉਂਦੀ ਨਾ ਸ਼ਰਮ ਤੈਨੂੰ ਪੱਟ ਤੇ ਬਹਾਲਦੇ ਨੂੰ ਰਾਜਿਆਂ ਦੇ ਨਾਮ ਤਾਈਂ ਕਾਹਨੂੰ ਵੱਟਾ ਲਾਂਵਦਾ। ਹੋ ਕੇ ਸੁਜਾਖਾ ਕਾਹਨੂੰ ਪੈਂਦਾ ਵਿਚ ਅੱਗ ਦੇ ਤੂੰ, ਅਖਾਂ ਖੋਹਲ ਵੇਖ ਜ਼ਰਾ ਤੈਨੂੰ ਸਮਝਾਂਵਦਾ। ਮੋੜਕੇ

ਜਵਾਬ ਦਿੱਤਾ ਉਸਨੂੰ ਕਰਨ ਯੋਧੇ ਕੰਨ ਕਰ ਮੇਰੇ ਵਲ ਤੈਨੂੰ ਮੈਂ ਸੁਣਾਂਵਦਾ ਕੀਤੀ ਸੀ ਦਰੋਪਤੀ ਨੇ ਹਾਸੀ ਦੁਰਯੋਧਨੇ ਨੂੰ ਉਸਦਾ ਹੀ ਮਿਲਾ ਭਗਵਾਨ ਹੈ ਦਿਵਾਂਵਦਾ। ਬੱਚਿਆਂ ਦੇ ਵਾਂਗ ਐਵੇਂ ਗੱਲਾਂ ਕਰ ਛੱਡੀਆਂ ਤੂੰ, ਸਾਡਿਆਂ ਦਿਲਾਂ ਦੇ ਉਤੇ ਕਾਹਨੂੰ ਚੋਟਾਂ ਲਾਂਵਦਾ। ਚਲਾ ਜਾ ਸਭਾ ਦੇ ਵਿਚੋਂ ਉੱਠਕੇ ਤੁਰੰਤ ਭਾਈ। 'ਦੁਖੀਆ' ਜੇ ਜਾਨ ਆਪਣੀ ਦੀ ਭਲੀ ਚਾਂਹਵਦਾ॥

ਵਿਕਰਣ ਦੀ ਦੁਰਜੋਧਨ ਨੇ ਨਾ ਮੰਨਣੀ ਅਤੇ ਸਭਾ ਵਿਚ ਦਰੋਪਤੀ ਨੂੰ ਮੰਗਾ ਕੇ ਇਉਂ, ਕਹਿਣਾ।

ਮਿਰਜ਼ਾ—ਦੁਰਯੋਧਨ ਫਿਰ ਬੋਲਿਆ ਹੋਕੇ ਬੜਾ ਹੈਰਾਨ। ਸੁਣ ਲੈ ਗੱਲ ਦ੍ਰੋਪਤੀ ਤੂੰ ਮੇਰੀ ਨਾਲ ਧਿਆਨ। ਮੈਂ ਅੰਨ੍ਹਾਂ ਰਾਜਾ ਹੋ ਗਿਆ ਹੁਣ ਮੇਰੀ ਸ਼ਕਲ ਪਛਾਣ। ਤੂੰ ਹਾਸੀ ਕੀਤੀ ਜਾਣਕੇ, ਤੂੰ ਕਰਕੇ ਵੱਡਾ ਮਾਣ। ਤੂੰ ਸਭਨਾਂ ਤਾਈਂ ਆਖਿਆ, ਕੌਰੋਂ ਅੰਧੇ ਦੀ ਸੰਤਾਨ। ਅਜ ਮੈਂ ਤੇਰੀ ਪੱਤ ਨੂੰ ਲਗਾ ਮਿੱਟੀ ਵਿਚ ਮਿਲਾਣ। ਨੰਗੀ ਕਰਾਂਗਾ ਵਿਚ ਦਰਬਾਰ ਦੇ, ਤੇਰੀ ਰੋਲ ਦਿਆਂਗਾ ਸ਼ਾਨ। ਤੈਨੂੰ ਪੱਟ ਦੇ ਉਤੇ ਬਿਠਾਲ ਲਾਂ, ਫਿਰ ਵੇਖੇ ਕੁਲ ਜਹਾਨ। ਤੈਨੂੰ ਕਹਿੰਦਾ ਹਾਂ ਸੁਣ ਦਰੋਪਤੀ ਆ ਬਹਿ ਜਾ ਮੇਰੇ ਪਾਸ। ਤੂੰ ਮਾਣ ਜਿਨ੍ਹਾਂ ਦੀ ਰਖਦੀ ਉਹ ਪੰਜੇ ਮੇਰੇ ਦਾਸ। ਉਹ ਬੈਠੇ ਨੀਵੀਂ ਘੱਤਕੇ, ਨਾ ਵੇਖਣ ਉਤਾਂਹ ਆਕਾਸ਼। ਹੁਣ ਦਾਸੀ ਤੂੰ ਵੀ ਅਸਾਂ ਦੀ ਕੁਝ ਦਿਲ ਵਿਚ ਕਰ ਕਿਆਸ। ਹੁਣ ਕਰਕੇ ਤੇਰੀ ਬੇ-ਇਜ਼ਤੀ ਮੈਂ ਦਿਲ ਦੀ ਮਿਟਾਵਾਂ ਪਿਆਸ। ਤੇਰੇ ਸਾਰੇ ਚੀਰ ਉਤਾਰਕੇ ਫਿਰ ਕਰ ਲਾਂ ਖੂਬ ਹੁਲਾਸ। ਜਦੋਂ ਸਾਰੇ ਕਪੜੇ ਲੱਥ ਗਏ, ਤੈਨੂੰ ਹਸਣ ਆਮ ਤੇ ਖਾਸ।

ਦਰੋਪਤੀ ਨੇ ਦੁਰਯੋਧਨ ਨੂੰ ਮੂੰਹ ਤੋੜਵਾਂ ਜਵਾਬ ਦੇਣਾ

### ਤਰਜ਼-ਮਿਰਜ਼ਾ

ਦੁਰਯੋਧਨ ਨੂੰ ਆਖਦੀ ਹੋ ਸਾਹਵੇਂ ਵਿਚ ਦਰਬਾਰ। ਤੂੰ ਜ਼ੋਰ ਲਗਾ ਲੈ ਆਪਣਾ, ਕਦੇ ਬਣਾਂ ਨਾ ਤੇਰੀ ਨਾਰ। ਮੇਰੇ ਜੀਉਂਦੇ ਪੱਤ

ਜਹਾਨ ਤੇ ਜਿਨ੍ਹਾਂ ਤੈਨੂੰ ਦੇਣਾ ਮਾਰ। ਤੂੰ ਪਾਪ ਕਮਾਵੇਂ ਪਾਪੀਆਂ ਦਿੱਤਾ ਦਿਲ ਤੋਂ ਰੱਬ ਵਿਸਾਰ। ਤੂੰ ਰੱਖ ਜ਼ਬਾਨ ਸੰਭਾਲ ਕੇ ਕੁਝ ਕਰ ਲੈ ਸੋਚ ਵਿਚਾਰ। ਤੈਨੂੰ ਫਿਟਕਾਂ ਪਾਊਂਦਾ ਜੱਗ ਓਏ ਹੋਰ ਤੇਰਾ ਹੀ ਪਵਾਰ। ਤੇਰੇ ਭੀਸ਼ਮ ਬਿਦਰ ਦਰੋਨ ਵੀ ਤੈਨੂੰਲਾਹਨਤ ਪਾਉਣ ਹਜ਼ਾਰੇਮੈਂ ਭਾਰਤ ਮਾਂ ਦੀ ਸ਼ੇਰਨੀ ਤੈਨੂੰ ਮਾਰਾਂਗੀ ਭਬਕਾਰ। ਮੈਂ ਨਾਗਣ ਬਣਕੇ ਡੰਗ ਸਾ ਤੈਨੂੰ ਮਾਰਾਂ ਕਰ ਖੁਵਾਰ। ਜੇ ਤੂੰ ਮੈਥੀਂ ਬੱਚ ਗਿਉਂ ਤੈਨੂੰ ਮਾਰੇ ਕ੍ਰਿਸ਼ਨ ਮੁਰਾਰ। ਮੇਰੇ ਪੰਜ ਪੱਤ ਬੈਠੇ ਵੇਖ ਲੈ ਤੇਰਾ ਫੜਕੇ ਕਰਨ ਸ਼ਿਕਾਰ। ਤੂੰ ਪਿਛੇ ਹੱਟ ਕੇ ਬੈਠ ਜਾ ਕਿਉਂ ਚਾਹੜੇਂ ਸਿਰੀ ਹੁਧਾਰ।

ਦਰਯੋਧਨ ਨੇ ਦਰੋਪਤੀ ਦਾ ਖਰਵਾ ਜੁਵਾਬ ਸੁਣਕੇ ਦੁਸਾਸ਼ਣ ਨੂੰ ਚੀਰ ਉਤਾਰਨ ਦਾ ਹੁਕਮ ਦੇਣਾ॥

ਦੋਹਿਰਾ—ਦੁਰਯੋਧਨ ਫਿਰ ਬੋਲਦਾ ਕਰਕੇ ਅੱਖਾਂ ਲਾਲ।
ਦੂਤਾਂ ਨੂੰ ਫੁਰਮਾਂਵਦਾ, ਨਾ ਕਰੋ ਲਿਹਾਜ਼ ਰਵਾਲ।

ਤਰਜ਼-(ਕੋਰੜਾ ਛੰਦ)

ਜਦੋਂ ਹੀ ਦੁਸ਼ਾਸਣੇ ਨੇ ਸੁਣੀਂ ਗਲ ਓਏ। ਝੱਟ ਦੌੜਾ ਆਇਆ ਨਾਹੀਂ ਲਾਇਆ ਪੱਲ ਓਏ। ਝਗੜਾ ਮੁਕਾਵਾਂ ਪਾਂਡਵਾਂ ਦੀ ਨਾਰ ਦਾ। ਦੇਖ ਲਵਾਂ ਜ਼ੋਰ ਲੂੰਮੜੀ ਮਕਾਰ ਦਾ। ਦਰੋਪਤੀ ਨੂੰ ਦੇਵਾਂ ਪੱਟ ਤੇ ਬਹਾਲ ਮੈਂ। ਕਰਕੇ ਵਿਖਾਵਾਂ ਇਹਦਾ ਮੰਦਾ ਹਾਲ ਮੈਂ। ਦ੍ਰੋਪਤੀ ਖਲੋਤੀ ਵਿਚ ਦਰਬਾਰ ਓਏ। ਲਾਉਣ ਲੱਗਾ ਚੀਰ ਵੱਡਾ ਬਦਕਾਰ ਓਏ। ਸਿਰ ਉਤੋਂ ਧੂਹਕੇ ਸਾਹੜੀ ਨੂੰ ਉਤਾਰਦਾ। ਜ਼ਰਾ ਜਿਨਾ ਦਿਲ ਵਿਚ ਨਾ ਵਿਚਾਰਦਾ। ਪਾਂਡਵਾਂ ਦਾ ਖੌਫ ਦਿਲ ਤੋਂ ਭੁਲਾਂਵਦਾ। ਭਾਣਾ ਕਰਤਾਰ ਕੀ ਹੈ ਵਰਤਾਂਵਦਾ। ਵਿਚੇ ਵਿਚ ਗੁਸਾ ਪਾਂਡੋ ਬੈਠੇ ਪੀਂਵਦੇ। ਸਭਾ ਵਿਚ ਅਜ ਅਸੀਂ ਮਰੇ ਜੀਂਵਦੇ। ਭੀਸ਼ਮ ਦਰੋਣ ਬੈਠੇ ਸਿਰ ਸੁਟ ਕੇ। ਬਿਦਰ ਨਾ ਵੇਖੇ ਉਤਾਂਹ ਅੱਖ ਪੁਟ ਕੇ। ਦੁਸਾਸ਼ਣ ਦ੍ਰੋਪਤੀ ਤੇ ਪਏ ਆਣ ਜੀ। ਭੀਮ ਦੇ ਕਲੇਜੇ ਉਤੇ ਪੈਂਦੇ ਬਾਣ ਜੀ। ਦੁਸ਼ਟ ਦਰੋਪੜੀ ਦੇ ਚੀਰ ਲਾਹੇ ਜੀ। ਪਾਂਡਵਾਂ ਦਾ ਖੌਫ ਦਿਲ ਤੋਂ

ਭੁਲਾਏ ਜੀ। ਵੇਖਿਆ ਨਾ ਜਾਵੇ ਹੁੰਦਾ ਅਪਮਾਨ ਜੀ। ਐਸਾ ਹੋਇਆ ਛਿੱਥਾ ਕਦੇ ਨਾ ਜਹਾਨ ਜੀ। ਚੀਰ ਪਿਆ ਉਤਾਰੇ ਪੂਰਾ ਜ਼ੋਰ ਲਾ ਕੇ। ਕਰੇਗਾ ਸਹਾਇਤਾ ਭਗਵਾਨ ਆਇਕੇ। ਕਪੜਾ ਦੇ ਢੇਰ ਉਥੇ ਲੱਗ ਜਾਂਵਦੇ। ਪਾਂਡਵਾਂ ਦੇ ਦਿਲ ਵਿਚੋਂ ਘਬਰਾਂਵਦੇ। ਉਂਗਲਾਂ ਮੂੰਹਾਂ ਦੇ ਵਿਚ ਸਾਰੇ ਪਾਂਵਦੇ। ਜ਼ਾਲਮ ਸੀ ਜਦੋਂ ਜ਼ੁਲਮ ਕਮਾਂਵਦੇ। ਚੀਰ ਸੀ ਦਰੋਪਤੀ ਦੇ ਜਦੋਂ ਲਾਂਹਵਦਾ। ਪਥਰਾਂ ਨੂੰ ਵੇਖ ਵੇਖ ਰੋਣ ਆਂਵਦਾ। ਰੁੱਖਾਂ ਤੇ ਪਰਿੰਦੇ ਬੈਠੇ ਕੁਰਲਾਂਵਦੇ। ਦਰੋਪਤੀ ਦੇ ਬਾਰੇ ਰੱਬ ਨੂੰ ਧਿਆਂਵਦੇ। ਸਾਰਿਆਂ ਦੇ ਵਿਚੋਂ ਅਜ ਉੱਡੀ ਲੱਜ ਜੀ। ਪਾਪ ਨੇ ਕਮਾਉਂਦੇ ਪਾਪੀ ਗਜ ਗਜ ਜੀ। ਪਾਪੀ ਦਰਯੋਧਨੇ ਦਾ ਜ਼ੋਰ ਪੈ ਗਿਆ। ਪਾਂਡਵਾਂ ਦੇ ਦਿਲ ਦਾ ਮੁਨਾਰਾ ਢਹਿ ਗਿਆ। ਬਿਦਰ ਜੀ ਬੈਠੇ ਸੀਸ ਨੂੰ ਝੁਕਾਇਕੇ। ਭੀਸ਼ਮ ਵੀ ਵੇਖੇ ਨਾ ਨਜ਼ਰ ਚਾਏ ਕੇ। ਕਹਿਰ ਵੇਖ ਰੋਂਦਾ ਸੀ ਦਰੋਣ ਚਾਰੀਆ। ਹਸਤਨਾਪੁਰੀ ਦੇ ਰੋਣ ਨਰ ਨਾਰੀਆਂ। ਆਉਂਦਾ ਨਾ ਤਰਸ ਚੰਦਰੇ ਚੰਡਾਲ ਨੂੰ। ਕੰਬਿਆ ਅੰਬਰ ਵੇਖ ਮੰਦੇ ਹਾਲ ਨੂੰ। ਕੌਰਵਾ ਦਾ ਰਾਜਾ ਕਹਿੰਦਾ ਮੁਖੋਂ ਬੋਲਕੇ। ਦਰੋਪਤੀ ਦੀ ਪੱਤ ਦਸੋ ਖਾਕ ਰੋਲ ਕੇ। ਉਠਿਆ ਦੁਸ਼ਾਸਣ ਸੀ ਛਾਲ ਮਾਰ ਕੇ। ਪੱਲ ਵਿਚ ਦਸਾਂ ਚੀਰ ਮੈਂ ਉਤਾਰ ਕੇ। ਕੌਰਵਾਂ ਦਾ ਰਾਜਾ ਮੱਥੇ ਵੱਟ ਪਾਂਵਦਾ। ਦੂਜੀ ਵਾਰ ਫਿਰ ਹੁਕਮ ਸੁਣਾਂਵਦਾ। ਆ ਗਿਆ ਦੁਸਾਸ਼ਨ ਗੁਸੇ ਦੇ ਵਿਚ ਜੀ। ਦਰੋਪਤੀ ਦੇ ਫੇਰ ਲੈਂਦਾ ਚੀਰ ਖਿੱਚ ਜੀ। ਦਰਬਾਸ਼ੇ ਰਿਸ਼ੀ ਨੂੰ ਧਿਆਉਂਦੀ ਦ੍ਰੋਪਤੀ। ਦੇਵੀ ਦੇਵਤੇ ਵੀ ਮਨਾਉਂਦੀ ਦਰੋਪਤੀ। ਪਾਪੀਆਂ ਦੀ ਜਦੋਂ ਗਈ ਨਹੀਂ ਪੇਸ਼ ਜੀ। ਕੌਰਵਾਂ ਦੇ ਭਾ ਦਾ ਪੈ ਗਿਆ ਕਲੇਸ਼ ਜੀ।

ਦਰੋਪਦੀ ਦੇ ਚੀਰ ਲਾਹੁੰਦੇ ਵੇਖਕੇ ਸਭਾ ਦੇ ਵਿਚ ਬੜੇ ਗੁਸੇ ਨਾਲ ਗੁਰਜ ਉਠਾਕੇ ਇਉਂ ਕਹਿਣਾ

ਕਬਿਤ—ਦਰੋਪਤੀ ਤੇ ਕਹਿਰ ਹੁੰਦਾ ਵੇਖ ਕੇ ਹੀ ਭੀਮ ਯੋਧਾ, ਪੰਜਾਂ ਹੀ ਭਰਾਵਾਂ ਸਾਹਵੇਂ ਆਖਕੇ ਸੁਣਾਂਵਦਾ। ਝੱਲਿਆ ਨਾ ਜਾਵੇ ਦੁਖ ਮੇਰੇ ਥੀਂ ਦ੍ਰੋਪਤੀ ਦਾ ਭਰੀ ਹੋਈ ਸਭਾ ਵਿਚ ਗੁਰਜ ਉਠਾਂਵਦਾ। ਮਜ਼ਾ

ਮੈਂ ਦਖਾ ਦੇਵਾਂ ਪਾਪੀ ਦੁਰਯੋਧਨੇ ਨੂੰ ਰੱਤ ਉਹਦੀ ਪੀ ਕੇ ਰਜਾਂ ਦਿਲ ਮੇਰਾ ਚਾਂਹਵਦਾ। ਜਿਹੜੇ ਪੱਟ ਉਤੇ ਉਹ ਬਠਾਲੇਗਾ ਦਰੋਪਤੀ ਨੂੰ ਵੇਖ ਲਿਉਂ ਕਿਵੇਂ ਮੈਂ ਉਹ ਤੋੜਕੇ ਵਿਖਾਂਵਦਾ। ਬੇਇੱਜ਼ਤੀ ਨਾ ਹੋਣ ਦੇਣੀ ਸਭਾ ਵਿਚ ਦਰੋਪਤੀ ਦੀ ਆਨ ਸ਼ਾਨ ਉਤੋਂ ਜਾਨ ਆਪਣੀ ਘੁਮਾਂਵਦਾ। ਪੰਜੇ ਹੀ ਭਰਾ ਭਾਵੇਂ ਜੂਏ ਵਿਚ ਹਾਰੇ ਗਏ, ਕੌਣ ਦੱਸ ਨਾਰੀਆਂ ਦੀ ਬੇ-ਇਜ਼ਤੀ ਕਰਾਂਵਦਾ। ਸਾਡੇ ਪੰਜਾਂ ਜੀਊਂਦਿਆਂ ਦੇ ਦਰੋਪਤੀ ਨੰਗਨ ਹੋਵੇ ਵਿਚ ਦਰਬਾਰ ਭੀਮ ਸਭ ਨੂੰ ਸੁਣਾਂਵਦਾ। ਪਾਪੀਆਂ ਨੂੰ ਵਿਚ ਮੈਂ ਜ਼ਮੀਨ ਦੇ ਨਿਘਾਰ ਦੇਵਾਂ 'ਦੁਖੀਆ' ਜੀ ਭੀਮ ਪਿਆ ਕਸਮਾਂ ਸੀ ਖਾਂਵਦਾ।

ਵਡੇ ਭਰਾ ਯੁਧਿਸ਼ਟਰ ਨੇ ਭੀਮ ਸਨ ਨੂੰ ਬੜੇ ਹੌਸਲੇ ਨਾਲ ਸਮਝਾਕੇ ਗੁੱਸਾ ਮੱਠਾ ਕਰਨਾ

ਪੌੜੀ-ਯੁਧਿਸ਼ਟਰ ਨੇ ਆਖਿਆ ਸੁਣ ਭੀਮੇ ਭਾਈ। ਹੁਣ ਨਾ ਇਥੇ ਜਾਂਵਦੀ ਪੇਸ਼ ਸਾਡੀ ਕਾਈ। ਬੱਧੇ ਬੈਠੇ ਧਰਮ ਦੇ ਸਾਨੂੰ ਕੜੀ ਲਗਾਈ। ਵਿਚ ਜੂਏ ਦੇ ਹਾਰ ਗਏ ਅਸੀਂ ਪੰਜੇ ਸਾਈ। ਦੁਰਯੋਧਨ ਨੇ ਅਸਾਂ ਨੂੰ ਲਿਆ ਦਾਸ ਬਣਾਈ। ਮੈਂ ਸਮਝਾਂਵਾ ਤੁਧ ਨੂੰ ਨਾ ਕਰੀਂ ਲੜਾਈ। ਹੋ ਕੇ ਬੇਟਾ ਧਰਮ ਦਾ ਕਿਉਂ ਗੁਰਜ ਉਠਾਈ। ਵਿਚ ਸਭਾ ਦੇ ਕਰੀਂ ਨਾ ਜ਼ੋਰਾ ਅਜ਼ਮਾਈ। ਦੁਰਯੋਧਨ ਨੇ ਵੇਖ ਲੈ ਕਚਹਿਰੀ ਲਾਈ। ਉਹ ਬਹਿਕੇ ਉਤੇ ਤਖਤ ਤੇ ਕਰਦਾ ਬਾਦਸ਼ਾਹੀ। ਅਸੀਂ ਨਿਮਾਣੇ ਬਹਿ ਰਹੇ ਅਜ ਨੀਵੀਂ ਪਾਈ। ਉਹਦੀ ਗੁਡੀ ਰੱਬ ਨੇ ਅਕਾਸ਼ ਚੜ੍ਹਾਈ। ਸਾਡੇ ਉਤੇ ਦੁੱਖਾਂ ਦੀ ਹਨੇਰੀ ਛਾਈ। ਉਹਨਾਂ ਦੇ ਅਜ ਮੂੰਹਾਂ ਤੇ ਜਾਪੇ ਰੁਸ਼ਨਾਈ। ਸਾਡੇ ਅੱਜ ਮੂੰਹਾਂ ਤੇ ਮੁਰਦੇ ਹਾਣੀ ਆਈ। ਵਿਚ ਦੁਖਾਂ ਦੇ 'ਦੁਖੀਆ' ਨਾ ਬਣੇ ਸਹਾਈ॥

ਭੀਮ ਅਤੇ ਅਰਜਨ ਨੇ ਯੁਧਿਸ਼ਟਰ ਦੀ ਗਲ ਮੰਨਕੇ ਆਪਣੀਆਂ ਗੁਰਜਾਂ ਜ਼ਮੀਨ ਉਤੇ ਰੱਖ ਦਿਤੀਆਂ॥ ਤਰਜ਼-ਪੌੜੀ

ਯੁਧਿਸ਼ਟਰ ਦਾ ਸੁਣਕੇ ਦੋਵੇਂ ਭਾਈ ਗਿਆਨ। ਸ਼ਸਤਰ ਹਥੋਂ

ਰਖ ਕੇ ਕਚੀਚੀਆਂ ਖਾਣ । ਮੁਖੋਂ ਮੂਲ ਨਾ ਬੋਲਦੇ ਅੱਖਾਂ ਲਹੂ ਲੁਹਾਨ । ਵੀਰਾ ਕੈਦੀ ਗਏ ਧਰਮ ਦੇ ਪੰਜੇ ਯੋਧੇ ਜਾਣ । ਉਹ ਸਿਰ ਝੁਕਾਕੇ ਬੈਠ ਗਏ ਵਡੇ ਭਲਵਾਨ । ਉਹ ਨਿੰਮੋਝੂਣੇ ਹੋ ਗਏ ਟੁਟੇ ਸਭੇ ਤਾਣ । ਉਹ ਜ਼ਾਰੋ ਜਾਰੀ ਰੋਂਵਦੇ ਵਿਚ ਸਭਾ ਆਣ । ਕੈਰੋਂ ਰਾਜੇ ਹੱਸਕੇ ਬਹੁ ਖੁਸ਼ੀ ਮਨਾਣ । ਦਰਯੋਧਨ ਦਾ ਵੇਖਕੇ ਹੁੰਦਾ ਜ਼ੁਲਮ ਤੂਫਾਨ । ਪਾਂਡੋ ਕਹਿੰਦੇ ਟੁੱਟਿਆ ਅੱਜ ਸਾਡਾ ਮਾਣ । ਉਹ ਚੁਪ ਚੁਪੀਤੇ ਬਹਿ ਗਏ ਕਰਕੇ ਬੰਦ ਜ਼ਬਾਨ । 'ਦੁਖੀਅ' ਵਲ ਦਰੋਪਤੀ ਨਾ ਕਰਨ ਧਿਆਨ ॥

ਸਭਾ ਵਿਚ ਪੇਸ਼ ਹੋਈ ਦਰੋਪਤੀ ਨੇ ਕ੍ਰਿਸ਼ਨ ਨੂੰ ਯਾਦ ਕਰਨਾ

ਬੈਂਤ—ਇਕ ਆਸਰਾ ਮੈਨੂੰ ਭਗਵਾਨ ਤੇਰਾ ਮੁਖ ਆਪਣੇ ਵਿਚੋਂ ਪੁਕਾਰਿਆ ਈ । ਨੰਗਨ ਕਰਨ ਖਾਤਰ ਮੈਨੂੰ ਪਾਪੀਆਂ ਨੇ, ਭਰੀ ਸਭਾ ਦੇ ਵਿਚ ਘਲਿਆਰਿਆ ਈ । ਅੱਖੀਂ ਵੇਖ ਆ ਪਾਪੀ ਦੁਸਾਸ਼ਣੇ ਨੇ, ਦਿਲ ਵਿਚ ਨਾ ਕੁਝ ਵਿਚਾਰਿਆ ਈ । ਲਾਹਵੇ ਚੀਰ ਮੇਰੇ ਪੂਰਾ ਜ਼ੋਰ ਲਾਕੇ ਪਿਛੋਂ ਹੁਕਮ ਦਰਯੋਦਨ ਨੇ ਚਾੜ੍ਹਿਆ ਈ । ਰੋਮ ਰੋਮ ਮੇਰਾ ਤੈਨੂੰ ਯਾਦ ਕਰਦਾ, ਅੱਜ ਆ ਖਾਂ ਤੈਨੂੰ ਵੰਗਾਰਿਆ ਈ । ਜ਼ਾਲਮ ਜ਼ੁਲਮ ਕਮਾਂਵਦੇ ਵੇਖ ਆਕੇ ਕਿਥੇ ਬੈਠਕੇ ਵਕਤ ਗੁਜ਼ਾਰਿਆ ਈ ।ਜਾਲਹਬ ਮੈਂ ਸੁਣ ਫਰਿਆਦ ਮੇਰੀ ਤੇਰੇ ਬਿਨਾਂ ਨਾ ਆਸਰਾ ਹੋ ਕੋਇ । ਮੇਰੇ ਪੰਜ ਜੋ ਪੱਤ ਨੇ ਸਭਾ ਅੰਦਰ, ਮੋਨ ਧਾਰ ਬੈਠੇ ਵੇਖ ਆਣ ਸੋਈ । ਨਾਹੀਂ ਉਹਨਾਂ ਨੂੰ ਕੋਈ ਹਟਾ ਸਕਦਾ ਜਿਨ੍ਹਾਂ ਸ਼ਰਮ ਹਯਾ ਕੀ ਲਾਹੀ ਲੋਈ । ਮੇਰੇ ਜੀਊਣ ਦਾ ਹੱਜ ਨਾ ਰਿਹਾ ਕੋਈ, ਵਿਚ ਸਭਾ ਦੇ ਵੇਖ ਅਜ ਮੋਈ । ਕਿਥੇ ਬਹਿ ਰਿਹੋਂ ਲੁਕ ਮੁਰਾਰੀਆ ਵੇ, ਤੈਨੂੰ ਸੁਣੀ ਵੀ ਨਹੀਂ ਆਵਾਜ਼ ਮੇਰੀ । ਸਾਹਵੇਂ ਸਭ ਦੇ ਲਾਂਹਵਦੇ ਚੀਰ ਮੇਰੇ ਪੱਤ ਲਹਿ ਰਹੀ ਵੇਖ ਲੈ ਅਜ ਮੇਰੀ । ਮੇਰੇ ਪ੍ਰਾਣ ਉਧਾਰ ਤੂੰ ਆ ਛੇਤੀ ਰੱਖ ਵਿਚ ਦਰਬਾਰ ਦੇ ਲਾਜ ਮੇਰੀ । ਜ਼ਾਲਮ ਅਗੇ ਨਾ ਕਿਸੇ ਦੀ ਪੇਸ਼ ਜਾਂਦੀ, ਛੇਤੀ ਸੁਣ ਫਰਿਆਦ ਮਹਾਰਾਜ ਮੇਰੀ । ਕਾਇਰਾਂ ਵਾਂਗ ਬੈਠੇ ਸਾਰੇ ਪਾ ਨੀਵੀਂ, ਕੋਈ ਅੱਖ ਨਾ

ਉਤਾਂਹ ਉਠਾ ਸਕਦਾ। ਭੀਸ਼ਮ ਬਿਦਰ ਦਰੋਣ ਲਾਚਾਰ ਬੈਠੇ, ਡੱਕਾ ਕੋਈ ਨਾ ਜ਼ੁਲਮ ਨੂੰ ਪਾ ਸਕਦਾ। ਬੈਠਾ ਤਖ਼ਤ ਤੇ ਤੱਕ ਦੁਰਯੋਧਨੇ ਨੂੰ ਸਾਹਵੇਂ ਉਸਦੇ ਕੋਈ ਨਾਂ ਆ ਸਕਦਾ। ਤੇਰੇ ਬਿਨਾਂ ਨਾ ਕੋਈ ਸਹਾਈ ਮੇਰਾ, ਜਿਹੜਾ ਪਾਪੀਆਂ ਤਾਈਂ ਦਬਾ ਸਕਦਾ। ਬੈਠਾ ਪਾਪੀ ਦਰਯੋਧਨ ਸੀ ਤਖਤ ਉਤੇ, ਪਿਆ ਗੁਸੇ ਦੀ ਅੱਗ ਭੜਕਾ ਰਿਹਾ ਏ। ਨੰਗੀ ਕਰੋ ਦ੍ਰੋਪਤੀ ਸਭਾ ਅੰਦਰ ਦੁਸ਼ਟ ਮੁੱਖ ਵਿਚੋਂ ਇਹ ਸੁਣਾ ਰਿਹਾ ਏ। ਨਾਹੀਂ ਮੂਲ ਦੁਸਾਸ਼ਣ ਨੂੰ ਤਰਸ ਆਉਂਦਾ ਉਹ ਵੀ ਆਪਣਾ ਜ਼ੋਰ ਲਗਾ ਰਿਹਾ ਏ। ਛੇਤੀ ਆ ਫੇਰਾ ਪਾਵੀਂ ਸ਼ਾਮ ਪਿਆਰੇ, ਵੇਲਾ ਹੱਥ ਵਿਚੋਂ ਹੁਣ ਜਾ ਰਿਹਾ ਏ। ਕਦ ਸੁਟਦਾ ਮੈਨੂੰ ਉਹ ਧਰਤ ਉਤੇ ਮਿਹਰ ਦਿਲ ਦੁਸਾਸ਼ਣ ਦੇ ਆਏ ਨਾਹੀਂ। ਕਿਲਕਾਂ ਮਾਰ ਪੌਂਦਾ ਬਗੇ ਸ਼ੇਰ ਵਾਂਗੂੰ, ਭੈ ਕਿਸੇ ਕੋਲੋਂ ਉਹ ਖਾਏ ਨਾਹੀਂ। ਵਡੇ ਵਡੇ ਕਈ ਸਭਾ ਸ਼ੰਗਾਰ ਬੈਠਾ, ਕੋਈ ਆਪਣਾ ਜ਼ੋਰ ਵਿਖਾਏ ਨਾਹੀਂ। ਸਾਰੇ ਸਹਿਮ ਗਏ ਵੇਖਕੇ ਜ਼ੁਲਮ ਹੁੰਦਾ ਬਾਦਸ਼ਾਹ ਨਾ ਮੱਥਾ ਕੋਈ ਲਾਏ ਨਾਹੀਂ। ਮੇਰੇ ਪੰਜ ਪ੍ਰਮੇਸ਼ਵਰ ਉਦਾਸ ਬੈਠੇ ਕੋਈ ਪੇਸ਼ ਫਿਰ ਉਹਨਾਂ ਦੀ ਜਾਏ ਨਾਹੀਂ। ਚਾਰਾ ਚਲੇ ਨਾ ਅਗੇ ਜਰਵਾਣਿਆਂ ਦੇ, ਕੋਈ ਰੱਬ ਸਬੱਬ ਬਣਾਏ ਨਾਹੀਂ। ਜਦੋਂ ਸਿਰੀਂ ਤਕਦੀਰ ਅਸਵਾਰ ਹੁੰਦੀ ਆਣ ਕਦੇ ਭਗਵਾਨ ਬਚਾਏ ਨਾਹੀਂ। 'ਦੁਖੀਆ' ਆਖਦਾ ਕ੍ਰਿਸ਼ਨ ਜੀ ਪਾ ਫੇਰਾ, ਤੇਰੇ ਬਾਝ ਕੋਈ ਮੈਨੂੰ ਛੁਡਾਏ ਨਾਹੀਂ ॥

### ਦਰੋਪਤੀ ਨੇ ਔਖੀ ਵੇਲੇ ਕ੍ਰਿਸ਼ਨ ਅਗੇ ਅਰਦਾਸ ਕਰਨੀ

ਕਬਿੱਤ—ਬੰਧਨ ਛੁਡਾ ਜਾ ਆਕੇ ਤੇਰੇ ਉਤੇ ਆਸ ਮੈਨੂੰ ਚੱਕਰ ਸੁਦਰਸ਼ਨ ਲੈ ਕੇ ਆ ਜਾ ਮੁਰਾਰ ਜੀ। ਆਉਣਾ ਏਂ ਤਾਂ ਹੁਣ ਆ ਤੂੰ ਮੇਰੀ ਜਾਨ ਉਤੇ ਬਣੀ ਮੇਰੇ ਜਿਹਾ ਹੋਰ ਕੋਈ ਨਾਹੀਂ ਦੁਖੀਆਰ ਜੀ। ਜਦੋਂ ਪੱਤ ਮੇਰੀ ਉਹਨਾਂ ਮਿੱਟੀ ਵਿਚ ਰੋਲ ਦਿਤੀ, ਫੇਰ ਤੇਰਾ ਆਉਣਾ ਮੇਰੇ ਲਏ ਧ੍ਰਿਗਕਾਰ ਜੀ। ਭੀੜ ਵੇਲੇ ਯਾਦ ਕੀਤਾ ਤੈਨੂੰ ਨੰਦ ਲਾਲ ਜੀ, ਲਾਜੀ

ਰਖ ਮੇਰੀ ਆ ਕੇ ਸਭਾ ਵਿਚਕਾਰ ਜੀ। ਪਾਂਡਵਾਂ ਨੂੰ ਤੇਰੇ ਬਿਨਾਂ ਕੋਈ ਨਾ ਸਹਾਰਾ ਦਿਸੇ ਚਾਰ ਹੀ ਚਫੇਰ ਜਾਪੇ ਦੁੱਖਾਂ ਦਾ ਪਹਾੜ ਜੀ। ਕਿਹੜੀ ਗਲੋਂ ਰੁਸਕੇ ਤੂੰ ਹੋਕੇ ਕਿਨਾਰੇ ਬੈਠਾ, ਮੁੱਖ ਕਿਉਂ ਮੋੜਿਆ ਤੂੰ ਦੱਸ ਖਾਂ ਵਿਚਾਰ ਜੀ। ਆਖਦੇ ਨੇ ਲੋਕੀ ਜਿਦ੍ਹਾ ਕੋਈ ਨਾ ਸਹਾਰਾ ਹੋਵੇ ਕ੍ਰਿਸ਼ਨ ਗੋਪਾਲ ਉਹਦੇ ਪਾਸ ਝੱਟ ਆਂਵਦਾ। ਤੇਰੇ ਹੀ ਭਗਤ ਅਜ ਬੜੀ ਤਕਲੀਫ ਵਿਚ ਕਿਉਂ ਨਹੀਂ ਆਕੇ ਉਹਨਾਂ ਦੇ ਤੂੰ ਦੁਖੜੇ ਗਵਾਂਵਦਾ। ਸਾਰਿਆਂ ਦੇ ਹੁੰਦਿਆਂ ਹੀ ਪਾਪੀ ਪੱਤ ਛੀਨਦੇ ਨੇ ਤੂੰ ਵੀ ਜਰਵਾਣਿਆਂ ਦੇ ਕੋਲੋਂ ਭੈ ਖਾਂਵਦਾ। ਤੇਰੇ ਨਾਮ ਤਾਈਂ ਵੇਖੀਂ ਵੱਡਾ ਵਟਾ ਲਗਣਾ ਈ ਤੇਰੇ ਹਥ ਲਾਜ ਜਿਹੜਾ ਤੈਨੂੰ ਹੀ ਧਿਆਂਵਦਾ। ਪਾਂਡਵਾਂ ਦੇ ਨਾਲੋਂ ਹੁਣ ਰਿਸ਼ਤਾ ਤੂੰ ਤੋੜ ਬੈਠੋਂ ਕੌਰਵਾਂ ਦਾ ਬਣ ਗਿਆ ਜਾਪੇਂ ਪੱਕਾ ਯਾਰ ਤੂੰ। ਯਾਰ ਤੂੰ ਬਣਾਈ ਬੈਠੋਂ ਪਾਪੀ ਦੁਰਯੋਧਨੇ ਨੂੰ ਹੁਣ ਹਾਂ ਨਿਮਾਣੇ ਅਸੀਂ ਲੈਣੀ ਕਿਥੋਂ ਸਾਰ ਤੂੰ। ਦ੍ਰੋਪਤੀ ਜੇ ਹੋ ਗਈ ਨੰਗੀ ਪਾਂਡੋ ਤੇਰੇ ਜੀਉਂਦੇ ਮੋਏ ਉਹਨਾਂ ਦੇ ਬਦਲੇ ਛੇਤੀ ਫੇਰਾ ਮਾਰ ਤੂੰ। ਜੇ ਮੇਰੇ ਚੀਰ ਲਹਿ ਗਏ ਤੈਨੂੰ ਕਹਿਣਾ ਕ੍ਰਿਸ਼ਨ ਨਾਹੀਂ, 'ਦੁਖੀਆ' ਦਰੋਪਤੀ ਦੀ ਸੁਣ ਲੈ ਪੁਕਾਰ ਤੂੰ।

ਦਰੋਪਤੀ ਦੀ ਭਗਵਾਨ ਅਗੇ ਦੁਬਾਰਾ ਬੇਨਤੀ ਕਰਨੀ ਅਤੇ ਨਾਲੇ ਰੋਸ ਪਰਗਟ ਕਰਨਾ

ਬੈਂਤ—ਕਿਹੜੀ ਗਲ ਤੋਂ ਵੱਖਰਾ ਹੋ ਬੈਠੋਂ, ਤੈਨੂੰ ਦਿਲੋਂ ਨਾ ਕਦੇ ਭੁਲਾਯਾ ਸੀ। ਮੀਰਾਂ ਬਾਈ ਨੂੰ ਦਿੱਤਾ ਦੀਦਾਰ ਛੇਤੀ, ਜਦੋਂ ਉਸਨੇ ਤੈਨੂੰ ਧਿਆਇਆ ਸੀ। ਜੂਠੇ ਬੇਰ ਤੂੰ ਖਾਧੇ ਭੀਲਣੀ ਦੇ ਉਦੋਂ ਬੜਾ ਸਵਾਦ ਤੈਂ ਆਇਆ ਸੀ। ਤਾਰ ਦਿੱਤਾ ਕਸਾਈ ਤੂੰ ਸਾਦਨੇ ਨੂੰ, ਉਹਦੇ ਪਾਪੀ ਨੂੰ ਡੋਬ ਵਿਖਾਇਆ ਸੀ। ਤਾਰ ਦਿੱਤਾ ਸੀ ਗੰਨਕਾ ਵੇਸਵਾ ਨੂੰ ਰੰਗਾ ਰਾਮ ਦਾ ਨਾਮ ਜਪਾਇਆ ਸੀ। ਧੰਨੇ ਜੱਟ ਦਾ ਖੂਹ ਤੂੰ ਆਪ ਗੇੜੇਂ ਉਹਨੇ ਪਥਰਾਂ ਚੋਂ ਤੈਨੂੰ ਪਾਇਆ ਸੀ। ਨਾਮ ਦਿਉ ਨੂੰ ਛੋਟੀ ਹੀ ਉਮਰ ਅੰਦਰ ਨਾਲ ਆਪਣੇ ਤੂੰ ਬਿਠਾਇਆ ਸੀ। ਉਹਨੂੰ ਝੱਟ ਦੇ ਦੀਦਾਰ ਦਿੱਤਾ ਦੁਧ ਤੁਸਾਂ ਨੂੰ ਜਦੋਂ ਪਿਲਾਇਆ

ਸੀ। ਗਲ ਨਾਲ ਤੂੰ ਲਾਇਆ ਚਮਿਆਰ ਤਾਈਂ ਜ਼ਾਤ ਪਾਤ ਦਾ ਭੇਦ ਮਿਟਾਇਆ ਸੀ। ਆਪੇ ਭਗਤ ਕਬੀਰ ਦੀ ਤਣੇ ਤਾਣੀ ਆਪੇ ਉਸ ਦਾ ਸੂਤ ਵਿਕਾਇਆ ਸੀ। ਥੰਮ ਪਾੜ ਪ੍ਰਹਿਲਾਦ ਨੂੰ ਆਣ ਮਿਲਿਉਂ, ਚਿਰ ਰਤਾ ਵੀ ਤੂੰ ਨਾ ਲਾਇਆ ਸੀ। ਆਜਾ ਮੱਲ ਸ਼ਿਕਾਰੀ ਨੂੰ ਦਰਸ ਦੇ ਕੇ ਸਚਖੰਡ ਦੇ ਵਿਚ ਪੁਚਾਇਆ ਸੀ। ਤੂੰ ਅ ਪੇ ਧਿਆਨੂੰ ਹੀ ਭਗਤ ਤਾਈਂ ਅਕਬਰ ਰਾਜੇ ਤੋਂ ਜੱਸ ਖਟਾਇਆ ਸੀ। ਤੂੰ ਹੀ ਛੋਟੇ ਧ੍ਰੂ ਜਿਹੇ ਬਾਲਕੇ ਨੂੰ, ਸਚਖੰਡ ਦਾ ਰਾਜ ਦਵਾਇਆ ਸੀ। ਮੋਰ ਧ੍ਰੁੱਜ ਕਾ ਤੂੰ ਇਮਤਿਹਾਨ ਲੈਕੇ, ਫੇਰ ਉਸਨੂੰ ਗਲੇ ਲਗਾਯਾ ਸੀ। ਪਲ ਵਿਚ ਸੁਦਾਮੇ ਗਰੀਬ ਤਾਈਂ, ਉਹਨੂੰ ਆਪਣਾ ਤਾਜ ਪਹਿਨਾਇਆ ਸੀ। ਆਪੇ ਤੂੰ ਭਿਖਾਰੀ ਦਾ ਰੂਪ ਬਣਕੇ, ਰਾਜੇ ਬਲ਼ ਕੋਲੋਂ ਮੰਗਣ ਆਇਆ ਸੀ। ਉਹਨਾਂ ਸਾਰਿਆਂ ਨੂੰ ਤੂੰ ਹੀ ਤਾਰ ਦਿੱਤਾ ਜਿਨ੍ਹਾਂ ਤੈਨੂੰ ਹੀ ਸੀਸ ਨਿਵਾਇਆ ਸੀ। 'ਦੁਖੀਆ' ਕੀ ਨਿਮਾਣੀ ਕਸੂਰ ਕੀਤਾ, ਮੁਖ ਮੇਰੇ ਥੀਂ ਕਿਉਂ ਭਵਾਇਆ ਸੀ।

ਤੀਜੀ ਵਾਰ ਦੁਸਾਸ਼ਣ ਨੇ ਦਰੋਪਤੀ ਨੂੰ ਨੰਗਨ ਕਰਨ ਵਾਸਤੇ ਤਿਆਰ ਹੋਣਾ

ਬੈਂਤ—ਤੀਜੀ ਵਾਰ ਦੁਰਯੋਧਨ ਦਾ ਹੁਕਮ ਸੁਣਕੇ, ਝਪੱਟ ਬਾਜ਼ ਵਾਂਗੂੰ ਆਕੇ ਮਾਰਦਾ ਏ। ਪਾਰੇ ਵਾਂਗਰਾਂ ਲਹੂ ਪਿਆ ਜੋਸ਼ ਖਾਵੇ, ਭਰਿਆ ਪੁਤਲਾ ਬੜੇ ਹੰਕਾਰ ਦਾ ਏ। ਸਜੇ ਹੱਥ ਨਾਂ ਮੁਛਾਂ ਨੂੰ ਵੱਟ ਚਾਹੜੇ, ਪੰਜਾਂ ਪਾਡਵਾਂ ਤਾਈਂ ਵੰਗਾਰਦਾ ਏ। ਕਦੇ ਦਰੋਪਤੀ ਨੂੰ ਬਾਹੋਂ ਫੜ ਲੈਂਦਾ ਕਦੇ ਨਾਲ ਗੁਸੇ ਚੀਰ ਉਤਾਰਦਾ ਏ। ਕਦੇ ਗਹਿਰੀਆਂ ਅੱਖਾਂ ਦੇ ਨਾਲ ਵੇਖੇ, ਕਦੇ ਬਣੇ ਆਸ਼ਕ ਉਹਦੇ ਪਿਆਰਦਾ ਏ। ਖਿੱਚੇ ਦਰੋਪਤੀ ਦੇ ਚੀਰ ਤਾਣ ਲਾਕੇ, ਕਦੇ ਜ਼ੁਲਮ ਤੋਂ ਮੂਲ ਨਾ ਹਾਰਦਾ ਏ। ਚੀਰ ਹੋਇਆ ਦਰਾਜ਼ ਹਜ਼ਾਰ ਰਾਜਾ ਖੇਲ ਵਰਤਿਆ ਕ੍ਰਿਸ਼ਨ ਮੁਰਾਰਦਾ ਏ। ਥੱਕ ਗਿਆ ਦੁਸਾਸ਼ਣ ਸੀ ਚੀਰ ਲਾਹੁੰਦਾ ਮਾਨ ਰਹਿ ਗਿਆ ਦਰੋਪਤੀ ਨਾਰਦਾ ਏ।

ਸਭਾ ਵਿਚ ਦਰੋਪਤੀ ਦੀ ਕ੍ਰਿਸ਼ਨ ਨੇ ਲਾਜ ਰਖਣੀ

ਕਬਿੱਤ—ਸਭਾ ਵਿਚ ਜਦੋਂ ਸੀ ਦਰੋਪਤੀ ਦੇ ਚੀਰ ਲਾਹੁੰਦੇ ਕ੍ਰਿਸ਼ਨ ਮੁਰਾਰੀ ਤਾਈਂ ਉਦੋਂ ਕਰੇ ਯਾਦ ਜੀ। ਭੀੜ ਬਣੀ ਵੇਖਕੇ ਮੋਰਦੇ ਮੁਕਟ ਵਾਲਾ ਆਗਿਆ ਸੀ ਝੱਟ ਸੁਣ ਦੁਖੀ ਫਰਿਆਦ ਜੀ। ਹਸੇ ਦੁਰਯੋਧਨ ਦਰੋਪਤੀ ਨੂੰ ਵੇਖ ਵੇਖ ਦੁਸ਼ਾਸ਼ਣ ਵੀ ਹੁੰਦਾ ਪਿਆ ਬੜਾ ਦਿਲੋਂ ਸ਼ਾਦ ਜੀ। ਰਖਿਆ ਸੀ ਕੀਤੀ ਆ ਕੇ ਸ਼ਾਮ ਨੇ ਦਰੋਪਤੀ ਦੀ, ਪਾਪੀ ਸੀ ਵਜਾਉਂਦੇ ਉਦੋਂ ਖੁਸ਼ੀਆਂ ਦੇ ਨਾਂਦ ਜੀ। ਤਨੋ ਮਨੋਂ ਜਦੋਂ ਹੀ ਮਨਾਈਏ ਭਗਵਾਨ ਤਾਈਂ ਸੇਵਕਾਂ ਦੇ ਤਾਈਂ ਝੱਟ ਦਿੰਦਾ ਆਣ ਤਾਰ ਜੀ। ਦਰੋਪਤੀ ਨੂੰ ਸਭਾ ਵਿਚ ਹੋਣ ਨਾਂ ਨੰਗਨ ਦਿਤਾ, ਪੂਰੀ ਹੋ ਗਈ ਪਾਂਡਵਾਂ ਦੇ ਦਿਲ ਦੀ ਮੁਰਾਦ ਜੀ। ਭੀਸ਼ਮ ਪਿਤਾਮਾ ਅਤੇ ਹੋਏ ਸੀ ਦਰੋਣਾ ਖੁਸ਼, ਜਦੋਂ ਲਾਜ ਬੱਚ ਗਈ ਦਰੋਪਤੀ ਦੁਲਾਰੀ ਦੀ। ਤਾਪ ਚੜ੍ਹ ਗਿਆ ਸੀ ਸ਼ਕੁਨੀ ਤਾਈਂ ਉਸ ਵੇਲੇ ਜਦੋਂ ਪੱਤ ਰਹਿ ਗਈ ਸੀ ਪਾਂਡਵਾ ਦੀ ਨਾਰੀ ਦੀ। ਪਾਂਡੋ ਉਸ ਵੇਲੇ ਝਟ ਈਦ ਸੀ ਮਨਾਉਣ ਲਗੇ, ਜਦੋਂ ਵੇਖੀ ਸ਼ਕਤੀ ਸੀ ਕ੍ਰਿਸ਼ਨ ਮੁਰਾਰੀ ਦੀ। ਗੁਣ ਗਾਉਂਦੀ ਦਰੋਪਤੀ ਸੀ ਦੇਵਕੀ ਦੇ ਤਾਰੇ ਦੇ, ਸਭਾ ਵਿਚ ਲਾਜ ਬੱਚੀ ਜਦੋਂ ਦੁਖਿਆਰੀ ਦੀ। ਜੈ ਜੈ ਸਾਰੇ ਹੋ ਗਈ ਕ੍ਰਿਸ਼ਨ ਗੋਪਾਲ ਦੀ, ਆਕੜ ਜਾਂ ਭੰਨੀ ਦੁਰਯੋਧਨ ਹੰਕਾਰੀ ਦੀ। 'ਦੁਖੀਆ' ਦਰੋਪਤੀ ਦੀ ਸੁਣੀ ਜਾਂ ਪੁਕਾਰ ਗਈ ਸਾਰਿਆਂ ਨੇ ਗਾਈ ਮਹਿਮਾਂ ਮੋਹਣ ਗਰਧਾਰੀ ਦੀ॥

(ਸਭਾ ਵਿਚੋਂ ਬਿਦਰ ਜੀ ਨੇ ਉੱਠਕੇ ਕੌਰਵਾਂ ਦੀ ਮਾਂ ਦੇ ਪਾਸ ਜਾਣਾ)

## ਪਉੜੀ—

ਦੁਰਯੋਧਨ ਦਾ ਵੇਖਿਆ ਮੈਂ ਵਡਾ ਕਾਰਾ। ਵਿਚ ਸਭਾ ਦੇ ਘੱਤਿਆ ਉਸ ਸ਼ੋਰ ਕੁਕਾਰਾ। ਪਿਆ ਪਾਪ ਕਮਾਂਵਦਾ ਤੇਰਾ ਪੁੱਤ ਭਾਰਾ। ਸਾਡਾ ਅਗੇ ਉਸ ਦੇ ਨਾ ਚਲੇ ਚਾਰਾ। ਅੱਖੀਂ ਜਾਕੇ ਵੇਖ ਲੈ ਕੀ ਪਿਆ ਪੁਵਾੜਾ

ਦੁਰਯੋਧਨ ਨੂੰ ਆਖਦੇ ਲੋਕੀਂ ਹਤਿਆਰਾ। ਸੁਣੀ ਫਰਿਆਦ ਦ੍ਰੋਪਤੀ ਅੰਦਰ ਦਰਬਾਰਾ। ਦੁਸਾਸ਼ਣ ਵੀ ਤੱਕ ਲਈ ਤੇਰਾ ਪੁਤ ਪਿਆਰਾ। ਮਾਰੇ ਨਾਰ ਦਰੋਪਤੀ ਵਿਚ ਸਭਾ ਦੇ ਨਾਅਰਾ। ਚੀਰ ਦੁਸਾਸ਼ਣ ਖਿੱਚਦਾ ਲਾ ਕੇ ਬਲ ਸਾਰਾ। ਕ੍ਰਿਸ਼ਨ ਮੁਰਾਰੀ ਆ ਗਿਆ ਬਣ ਮਦਦਗਾਰਾ। ਡੋਬੂ ਬੇੜਾ ਅਸਾਂ ਦਾ ਨੀ ਸਾਰਾ ਮੰਡੇ ਧਾਰਾ। ਨਾਲ ਤੂੰ ਮੇਰੇ ਤੁਰ ਪਓ ਕਰ ਸੋਚ ਵਿਚਾਰਾ। ਜਾਕੇ ਆਪਣੇ ਪੁਤਦੇ ਸਿਰੋਂ ਲਾਹੀਂ ਪਾਰਾ॥

(ਗੰਧਾਰੀ ਨੇ ਆਪਣੇ ਪੁਤਰਾਂ ਨੂੰ ਇਉਂ ਕਹਿਣਾ)

ਤਰਜ਼-ਦੁਰਯੋਧਨ ਨੂੰ ਆਖਦੀ ਵਿਚ ਸਭਾ ਖਲੋਕੇ। ਕਿਉਂ ਜ਼ੁਲਮ ਗੁਜ਼ਾਰ ਦਾ ਮੈਂ ਕਹਿੰਦੀ ਰੋਕੇ। ਤੂੰ ਕਿਉਂ ਨਾਰ ਦਰੋਪਤੀ ਵਿਚ ਆਂਦੀ ਧੋਖੇ। ਉਤੇ ਕਿਉਂ ਜ਼ਨਾਨੀਆ ਰੋਅਬ ਛਾਂਟੇ ਫੋਕੇ। ਕਿਉਂ ਤੂੰ ਐਵੇਂ ਮੌਤ ਨੂੰ ਪਿਆ ਦਿੰਦਾ ਹੋਕੇ। ਛੱਡਕੇ ਨਾਰ ਦਰੋਪਤੀ ਤਾੜ ਚੰਗੇ ਮੌਕੇ।

ਗੰਧਾਰੀ ਨੇ ਦਰੋਪਦੀ ਨੂੰ ਮਜ਼ਾਕ ਵਿਚ ਆਪਣੇ ਮਹੱਲਾਂ ਵਿਚ ਲੈ ਜਾਣਾ

ਤਰਜ਼-ਸਾਕਾ

ਛੇਤੀ ਪਾਸ ਦਰੋਪਤੀ ਗੰਧਾਰੀ ਆਵੇ। ਚੁਪ ਸਭਾ ਵਿਚ ਛਾ ਗਈ ਨਾ ਕੋਈ ਬੁਲ ਹਲਾਵੇ। ਪਈ ਗੰਧਾਰੀ ਰੋਂਵਦੀ ਉੱਚੀ ਕੁਰਲਾਵੇ ਵੇਖੀ ਅਗੇ ਦਰੋਪਤੀ ਪਈ ਭਰਦੀ ਹਾਵੇ। ਭਰੇ ਵਿਚ ਦਰਬਾਰ ਦੇ ਬਹੁਤੀ ਸ਼ਰਮਾਵੇ। ਝੱਟ ਗੰਧਾਰੀ ਉਸ ਨੂੰ ਛਾਤੀ ਨਾਲ ਲਾਵੇ। ਲੈਕੇ ਨਾਲ ਦਰੋਪਤੀ ਉਹ ਮਹੱਲੀਂ ਜਾਵੇ। ਵਿਚ ਮਹੱਲਾਂ ਉਸਨੂੰ ਫੁਲ ਵਾਂਗ ਬਹਾਵੇ। ਹੁਕਮ ਗੰਧਾਰੀ ਦੇ ਕੇ ਬਾਂਦੀ ਕਰਾਵੇ। ਫੇਰ ਗੰਧਾਰੀ ਉਸਨੂੰ ਮੁਖੋਂ ਫੁਰਮਾਵੇ। ਛੇਤੀ ਬਾਂਦੀ ਜਾਕੇ ਤੁਆਮ ਲਿਆਵੇ। ਖਾਣਾ ਛੱਤੀ ਕਿਸਮ ਦਾ ਦ੍ਰੋਪਤੀ ਖਾਵੇ। ਵਿਚ ਮਹੱਲੀਂ ਬੈਠਕੇ ਬਹੁ ਸ਼ੁਕਰ ਮਨਾਵੇ।

(ਦਰੋਪਤੀ ਨੇ ਮਹੱਲਾਂ ਵਿਚ ਜਾਕੇ ਗੰਧਾਰੀ ਨੂੰ ਸਭਾ ਦਾ ਵਤੀਰਾ ਦਸਣਾ)

ਵਾਰ–ਫੇਰ ਮਤਰੱਈ ਸੱਸ ਨੂੰ ਦਰੋਪਤੀ ਕਹਿੰਦੀ। ਅੱਖਾਂ ਵਿਚੋਂ ਨੀਰ ਦੀ ਪਈ ਗੰਗਾ ਵਹਿੰਦੀ। ਜੋ ਸਿਰ ਵਰਤੀ ਸਭਾ ਵਿਚ ਸਾਰੀ ਕਹਿ

ਦਿੰਦੀ। ਇਹ ਹੈ ਮਿਸ਼ਲ ਜਹਾਨ ਤੇ ਪੈਂਦੀ ਤੇ ਪੈਂਦੀ। ਜੇਕਰ ਆਉਂਦਾ ਕਿਸ਼ਨ ਨਾ ਮੇਰੀ ਪੱਤ ਲਹਿੰਦੀ। ਾਡੇ ਮੌਤ ਚੁਫੇਰੇ ਘੂਕਦੀ ਨਾਲੇ ਢੁਕ ਢੁਕ ਬਹਿੰਦੀ। ਮੈਨੂੰ ਤੇਰੇ ਪੁਤ ਨੇ ਸਭਾ ਵਿਚ ਮੰਗਾਇਆ। ਸਾੜੀ ਖਿੱਚੋ ਇਸ ਦੀ ਉਸ ਆਖ ਸੁਣਾਇਆ। ਰਤੋ ਮੂਲ ਲਿਹਾਜ਼ ਨਾ ਮੁਖੋਂ ਫੁਰਮਾਇਆ। ਨਾਲ ਸ਼ਤਾਬੀ ਫੇਰ ਸੀ ਦੁਸਾਸ਼ਣ ਆਇਆ। ਮੇਰੀ ਪੱਤ ਗੁਵਾਉਣ ਨੂੰ ਜ਼ੋਰ ਬਹੁਤਾ ਲਾਯਾ। ਰੱਖੀ ਲੱਜ ਮੁਰਾਰ ਨੇ ਮੈਂ ਸ਼ੁਕਰ ਮਨਾਇਆ। ਸੁਣ ਲੈ ਮਾਤਾ ਮੇਰੀਏ ਸੱਚ ਆਖ ਸੁਣਾਇਆ।

ਦਰੋਪਤੀ ਨੂੰ ਦੁਰਯੋਧਨ ਦੀ ਮਾਂ ਗੰਧਾਰੀ ਨੇ ਦਿਲਾਸਾ ਦੇਣਾ

ਵਾਰ–ਨਾ ਰੋ ਬੇਟੀ ਮੇਰੀਏ ਨਾ ਮਾਰੀਂ ਨਾਅਰੇ। ਮੇਰੇ ਪੁੱਤਾਂ ਠੀਕ ਨੇ ਬਹੁ ਕਹਿਰ ਗੁਜ਼ਾਰੇ। ਰੱਬ ਕਰਾਉਂਦਾ ਬੇਟੀਏ ਬੰਦੇ ਥੀਂ ਕਾਰੇ। ਹੋਣੀ ਜ਼ੋਰਾਵਰ ਹੈ ਪਏ ਆਖਣ ਸਾਰੇ। ਰਾਵਣ ਵਰਗੇ ਮਾਰ ਲਏ ਜੋ ਪੰਡਤ ਭਾਰੇ। ਮੇਘਨਾਥ ਜਹੇ ਸੂਰਮੇ ਹੋਣੀ ਨੇ ਮਾਰੇ। ਬ੍ਰਮਾ ਉਤੇ ਵਰਤ ਗਈ ਪਾ ਦਏ ਪੁਵਾੜੇ। ਪੀਰ ਪੈਗੰਬਰ ਔਲੀਏ ਫੜ ਖੁੱਡੀਂ ਵਾੜੇ। ਬੇ-ਦੋਸ਼ੇ ਮਨਸੂਰ ਜਹੇ ਫੜ ਸੂਲੀ ਚਾੜ੍ਹੇ। ਯੂਸਫ ਪੁੱਤ ਯਅਕੂਬ ਦਾ ਜਾਈਏ ਬਲਿਹਾਰੇ। ਅਟੀ ਮੁਲ ਪੁਵਾਇਆ ਵਿਚ ਮਿਸਰ ਬਾਜ਼ਾਰੇ। 'ਦੁਖੀਆ' ਜਾਣ ਸਭ ਨੇ ਏਥੋਂ ਵਾਰੋ ਵਾਰੇ।

ਦੁਰਯੋਧਨ ਅਤੇ ਉਸ ਦੇ ਸਾਥੀਆਂ ਨੇ ਦਰੋਪਤੀ ਦੀ ਪਤ ਬਚ ਜਾਣ ਤੇ ਬਹੁਤ ਸ਼ਰਮਿੰਦੇ ਹੋਣਾ ॥

ਬੈਂਤ–ਜਦੋਂ ਪੇਸ਼ ਨਾ ਗਈ ਦੁਰਯੋਧਨੇ ਦੀ, ਗੁਸੇ ਨਾਲ ਮਥੇ ਵੱਟ ਪਾਣ ਲੱਗਾ। ਹੋਈ ਮੂਲ ਨਾ ਨੰਗਣ ਦਰੋਪਦੀ ਜੀ, ਪਾਪੀ ਬਹੁਤ ਹੀ ਹੋਣ ਹੈਰਾਨ ਲੱਗਾ। ਸਿਰ ਲਿਆ ਸ਼ਕੁਨੀ ਨੇ ਗੋਡਿਆਂ ਵਿਚ ਮੂੰਹੋਂ ਇਸ ਤਰ੍ਹਾਂ ਕਰਨ ਗਿਆਨ ਲੱਗਾ। ਪਲੇ ਅਸਾਂ ਦੇ ਕੱਖ ਨਾ ਰਿਹਾ ਭਾਈ, ਭਰੇ ਵਿਚ ਦਰਬਾਰ ਸੁਨਾਣ ਲੱਗਾ। ਬੈਠਾ ਚੁਪ ਦੁਰਯੋਧਨ ਸੀ ਤਖਤ ਉਤੇ ਫੇਰ ਮੁਖ ਥੀ ਇਉਂ ਫੁਰਮਾਉਣ ਲੱਗਾ। ਲੱਥੀਂ ਪੱਤ ਨਾ

ਸਾਥੋਂ ਦਰੋਪਦੀ ਦੀ, ਵਿਚੋ ਵਿਚ 'ਦੁਖੀਆ' ਸ਼ਰਮਾਣ ਲਗਾ।

ਚੀਰ ਲੱਥੇ ਨਾ ਜਦੋਂ ਦਰੋਪਤੀ ਦੇ, ਸਿਰ ਵਾਂਗ ਬੀਮਾਰ ਦੇ ਸੁਟਦਾ ਏ। ਪਾਣੀ ਪਾਣੀ ਹੋਇਆ ਵਿਚੋ ਵਿਚ ਪਾਪੀ ਅੱਖਾਂ ਉਤ੍ਹਾਂ ਨੂੰ ਮੂਲ ਨਾ ਪੁਟਦਾ ਏ। ਧਰਤੀ ਵੇਹਲ ਨਾ ਦਏ ਦੁਸਾਸ਼ਣੇ ਨੂੰ, ਜਿਹੜਾ ਹੋ ਦੁਰਯੋਧਨ ਦੇ ਜੁਟਦਾ ਏ। ਮੁਖੋਂ ਕਹੇ ਦੁਰਯੋਧਨ ਹੀ ਕਰਨ ਤਾਈਂ, ਸਾਡਾ ਪਾਪ ਸਾਨੂੰ ਪਿਆ ਕੱਟਦਾ ਏ। ਇਸ ਜੀਉਣ ਨਾਲੋਂ ਮਰ ਜਾਣ ਚੰਗਾ, ਦੁਸਾਸ਼ਣ ਹੱਥ ਆਇਆ ਸਾਥੋਂ ਛੁਟ ਗਿਆ। ਚੜ੍ਹਿਆ ਪਾਂਡਵਾਂ ਤੇ ਅੱਜ ਨੂਰ ਵੇਖੋ, ਰੁਹਬ ਦਾਬ ਸਾਰਾ ਸਾਡਾ ਟੁਟ ਗਿਆ। ਕੁਝ ਗਿਆ ਨਾ ਅਜੇ ਦਰੋਪਦੀ ਦਾ ਜ਼ੋਰ ਅਸਾਂ ਦਾ ਸਾਰਾ ਹੀ ਹੁਟ ਗਿਆ। ਲਾਜ ਰੱਖੀ ਕ੍ਰਿਸ਼ਨ ਦਰੋਪਤੀ ਦੀ ਪਾਂਡੋ ਪਏ ਮਹਿਮਾਂ ਉਹਦੀ ਗਾਂਵਦੇ ਨੇ। 'ਦੁਖੀਆ' ਪਾਪੀਆ ਨੂੰ ਭਗਵਾਨ ਮਾਰੇ, ਜਿਹੜੇ ਜ਼ੁਲਮ ਦੀ ਤੇਗ ਚਲਾਂਵਦੇ ਨੇ ॥

—ਸਮਾਪਤ—

 



---

ਜੀਵਨ ਜਗਤ ਪ੍ਰਿੰਟਰਜ਼—ਕ੍ਰਿਸ਼ਨ ਨਗਰ ਚਾਲੀ ਖੂਹ ਅੰਮ੍ਰਿਤਸਰ। ਪ੍ਰਿੰਟਰ—ਮਹਿੰਦਰ ਸਿੰਘ